ANOKHE PANCHHI

(in Punjabi)

by

Baljit Singh 'Bali'

ਲੇਖਕ :

ਬਲਜੀਤ ਸਿਘ 'ਬੱਲੀ'

ਮੁੱਲ: 3.35

ਪ੍ਰਕਾਸ਼ਕ :

ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ

ਛਾਪਕ :

ਪੰਜਾਬ ਨੈਸ਼ਨਲ ਪ੍ਰੈਸ, ਓਖਲਾ

## ਦੋ ਸ਼ਬਦ

ਬੱਚਿਆਂ ਨੂੰ ਆਪਣੇ ਆਲੇ ਦੁਆਲੇ ਬਾਰੇ ਪੂਰੀ ਜਾਣਕਾਰੀ ਪ੍ਰਾਪਤ ਕਰਨ ਦੀ ਤੀਬਰ ਇੱਛਾ ਹੁੰਦੀ ਹੈ। ਉਨ੍ਹਾਂ ਦੀ ਇਸ ਨਰੋਈ ਰੁਚੀ ਦੀ ਤ੍ਰਿਪਤੀ ਲਈ ਉਨ੍ਹਾਂ ਦੇ ਗਿਆਨ ਵਿਚ ਵਾਧਾ ਕਰਨਾ ਲੋੜੀਂਦਾ ਹੈ। ਇਸ ਮਨੋਰਥ ਦੀ ਪੂਰਤੀ ਵਾਸਤੇ ਭਾਸ਼ਾ ਵਿਭਾਗ ਨੇ ਬਾਲ ਸਾਹਿਤ ਪ੍ਰਕਾਸ਼ਤ ਕਰਨ ਦਾ ਵਿਸ਼ੇਸ਼ ਕੰਮ ਹੱਥ ਵਿਚ ਲਿਆ ਹੈ।

ਇਸ ਤੋਂ ਪਹਿਲਾਂ 'ਅਨੋਖਾ ਸੰਸਾਰ ਸੀਰੀਜ਼' ਅਧੀਨ ਦੋ ਪੁਸਤਕਾਂ 'ਅਨੋਖੇ ਜਾਨਵਰ' ਅਤੇ 'ਅਨੋਖੀਆਂ ਮੱਛੀਆਂ' ਪ੍ਰਕਾਸ਼ਤ ਕੀਤੀਆਂ ਜਾ ਚੁਕੀਆਂ ਹਨ। ਇਹ ਪੁਸਤਕ ਇਸ ਲੜੀ ਦੀ ਤੀਜੀ ਕੜੀ ਹੈ। ਇਸ ਪੁਸਤਕ ਵਿਚ ਬੱਚਿਆਂ ਨੂੰ ਵਖ ਵਖ ਕਿਸਮਾਂ ਦੇ ਅਨੋਖੇ ਪੰਛੀਆਂ ਬਾਰੇ ਸੌਖੀ ਬੋਲੀ ਵਿਚ ਲੋੜੀਂਦੀ ਜਾਣਕਾਰੀ ਦੇਣ ਦਾ ਯਤਨ ਕੀਤਾ ਗਿਆ ਹੈ। ਸੁਭਾਵਕ ਤੌਰ ਤੇ ਬੱਚੇ ਪੰਛੀਆਂ ਬਾਰੇ ਵਧ ਤੋਂ ਵਧ ਜਾਣਕਾਰੀ ਪ੍ਰਾਪਤ ਕਰਨ ਦੇ ਇੱਛਕ ਹੁੰਦੇ ਹਨ। ਇਸ ਪੁਸਤਕ ਵਿਚ ਅਨੋਖੇ ਪੰਛੀਆਂ ਬਾਰੇ ਜਾਣਕਾਰੀ ਦੇ ਨਾਲ ਨਾਲ ਉਨ੍ਹਾਂ ਦੇ ਬਹੁਤ ਸਾਰੇ ਸੁਹਾਵਣੇ ਚਿੱਤਰ ਵੀ ਦਿਤੇ ਗਏ ਹਨ।

ਆਪਣੇ ਬਾਲ ਪਾਠਕਾਂ ਨੂੰ ਇਹ ਸੁੰਦਰ ਪੁਸਤਕ ਭੇਟ ਕਰਨ ਦੀ ਖੁਸ਼ੀ ਲੈਣ ਦੇ ਨਾਲ ਨਾਲ ਅਸੀਂ ਆਸ ਕਰਦੇ ਹਾਂ ਕਿ ਹੋਣਹਾਰ ਬੱਚੇ, ਅਧਿਆਪਕ ਅਤੇ ਮਾਪੇ ਇਸ ਪੁਸਤਕ ਦਾ ਗਰਮਜੋਸ਼ੀ ਨਾਲ ਸੁਆਗਤ ਕਰਨਗੇ।

**ਰਜਨੀਸ਼ ਕੁਮਾਰ**
ਡਾਇਰੈਕਟਰ,
ਭਾਸ਼ਾ ਵਿਭਾਗ, ਪੰਜਾਬ।

# ਤਰਤੀਬ

# ਅਨੋਖੇ ਪੰਛੀਆਂ ਸਬੰਧੀ ਜਾਣ ਪਛਾਣ

ਸਾਡੇ ਵਾਂਗ ਪੰਛੀ ਵੀ ਦਿਨ ਰਾਤ ਦਾ ਫ਼ਰਕ ਮਹਿਸੂਸ ਕਰਦੇ ਹਨ। ਉਹ ਦਿਨ ਵੇਲੇ ਦੀ ਰੰਗੀਨ ਦੁਨੀਆਂ ਨੂੰ ਵੀ ਮਾਣਦੇ ਹਨ। ਰਾਤ ਦੀ ਚੁਪ ਅਤੇ ਹਨੇਰੇ ਵਿਚ ਉਹ ਸਾਡੇ ਵਾਂਗ ਸੌਂਦੇ ਤੇ ਆਰਾਮ ਕਰਦੇ ਹਨ। ਉਹ ਵੀ ਸਾਡੇ ਵਾਂਗ ਹਰ ਆਵਾਜ਼ ਨੂੰ ਪਛਾਣਦੇ ਹਨ। ਗੱਲ ਕੀ ਜੀਵਨ-ਘੋਲ ਲਈ ਉਹ ਸਾਡੇ ਵਾਂਗ ਹੀ ਇਸ ਦੁਨੀਆਂ ਵਿਚ ਵਿਚਰਦੇ ਹਨ। ਇਸੇ ਕਰਕੇ ਪੰਛੀਆਂ ਨਾਲ ਮਨੁੱਖ ਦੀ ਸਦੀਵੀ ਅਤੇ ਗੂਹੜੀ ਸਾਂਝ ਹੈ।

ਪੰਛੀਆਂ ਦੀ ਹੋਂਦ ਨੂੰ ਮਨੁੱਖ ਦੋ ਤਰ੍ਹਾਂ ਨਾਲ ਆਪਣੇ ਹਿੱਤ ਵਿਚ ਸਮਝਦਾ ਹੈ। ਇਕ ਤਾਂ ਇਹ ਕਿ ਪੰਛੀ ਕਰਤੇ ਦੀ ਰਚਨਾ ਵਿਚ ਸੁੰਦਰਤਾ ਤੇ ਰੰਗੀਨੀ ਭਰਦੇ ਹਨ। ਭਾਂਤ ਭਾਂਤ ਦੇ ਪੰਛੀ ਦੁਨੀਆਂ ਦੀ ਚਹਿਲ-ਪਹਿਲ ਵਿਚ ਵਾਧਾ ਕਰਕੇ ਮਨੁੱਖ ਨੂੰ ਮਾਨਸਕ ਖੁਸ਼ੀ ਦਿੰਦੇ ਹਨ। ਦੂਜਾ ਇਹ ਕਿ ਅਨੇਕ ਪਰਕਾਰ ਦੇ ਪੰਛੀ ਮਨੁੱਖ ਦੇ ਜੀਵਨ ਵਿਚ ਕਈ ਤਰ੍ਹਾਂ ਨਾਲ ਸਹਾਇਕ ਵੀ ਹੁੰਦੇ ਹਨ। ਸਮੇਂ ਦੇ ਬੀਤਣ ਨਾਲ ਮਨੁੱਖ ਦੇ ਗਿਆਨ ਵਿਚ ਵਾਧਾ ਹੋਣ ਕਰਕੇ ਪੰਛੀ ਸਾਡੇ ਲਈ ਹੋਰ ਵੀ ਲਾਭਦਾਇਕ ਸਾਬਤ ਹੁੰਦੇ ਜਾਪਦੇ ਹਨ। ਹਜ਼ਾਰਾਂ ਸਾਲਾਂ ਤੋਂ ਪੰਛੀ, ਮਨੁੱਖ ਦੀ ਕਿਸੇ ਨਾ ਕਿਸੇ ਢੰਗ ਨਾਲ ਮਦਦ ਕਰਦੇ ਚਲੇ ਆ ਰਹੇ ਹਨ।

ਪੰਛੀ ਇਸ ਸ੍ਰਿਸ਼ਟੀ ਵਿਚ ਸਭ ਤੋਂ ਵੱਧ ਸੁੰਦਰ, ਮਨਮੋਹਕ ਤੇ ਰੰਗੀਨੀ ਭਰੇ ਜੀਵ ਹਨ। ਮੱਛੀਆਂ ਨੂੰ ਛੱਡ ਕੇ, ਪੰਛੀ ਇਸ ਦੁਨੀਆਂ ਵਿਚ ਮਿਲਦੇ ਬਾਕੀ ਸਾਰੇ ਰੀੜ੍ਹਧਾਰੀ ਜੀਵਾਂ ਨਾਲੋਂ ਗਿਣਤੀ ਵਿਚ ਜ਼ਿਆਦਾ ਹਨ। ਇਹ ਸੰਸਾਰ ਦੇ ਹਰ ਹਿੱਸੇ ਅਤੇ ਹਰ ਕੋਨੇ ਵਿਚ ਵੇਖੇ ਜਾ ਸਕਦੇ ਹਨ। ਧਰਤੀ ਦੇ ਧਰੂ ਦੀਆਂ ਬਰਫ-ਢੱਕੀਆਂ ਸਿਖਰਾਂ ਤੋਂ ਲੈ ਕੇ ਹਿਮਾਲੀਆ ਪਰਬਤਾਂ ਦੀਆਂ ਆਸਮਾਨ ਛੂੰਹਦੀਆਂ ਚੋਟੀਆਂ ਤਕ ਇਹ ਮਿਲਦੇ ਹਨ। ਘਣੇ ਜੰਗਲਾਂ, ਉਜਾੜ ਬੀਆਬਾਨਾਂ ਅਤੇ ਰੇਤਲੇ ਮੈਦਾਨਾਂ ਵਿਚ ਵੀ ਇਨ੍ਹਾਂ ਦਾ ਨਿਵਾਸ ਹੈ। ਭੀੜ ਭੜੱਕੇ ਵਾਲੇ ਸ਼ਹਿਰਾਂ ਤੇ ਗਲੀ-ਮੁਹੱਲਿਆਂ ਵਿਚ ਵੀ ਹਾਜ਼ਰ ਹੁੰਦੇ ਹਨ। ਗੱਲ ਕੀ ਜਿਥੇ ਵੀ ਚਲੇ ਜਾਈਏ, ਇਹ ਸਾਡੇ ਨਾਲ ਰਹਿੰਦੇ ਹਨ। ਸੰਸਾਰ ਵਿਚ ਸਿਰਫ਼ ਦੱਖਣੀ ਧਰੂ ਦਾ ਕੇਂਦਰ ਹੀ ਇਕ ਅਜਿਹੀ ਥਾਂ ਹੈ ਜਿਥੇ ਪੰਛੀਆਂ ਦੀ ਹੋਂਦ ਦਾ ਸਬੂਤ ਨਹੀਂ ਮਿਲ ਸਕਿਆ।

ਕੁਦਰਤ ਦੀ ਇਹ ਬੜੀ ਵਚਿੱਤਰ ਗੱਲ ਹੈ ਕਿ ਕਈ ਪੰਛੀ ਸੌ ਫੁਟ ਤੋਂ ਵੱਧ ਡੂੰਘੇ ਸਮੁੰਦਰਾਂ ਵਿਚ ਆਪਣੀ ਖੁਰਾਕ ਲਈ ਮੱਛੀਆਂ ਫੜਨ ਵਾਸਤੇ ਗੋਤਾ ਮਾਰਦੇ ਹਨ। ਕਈ ਪੰਛੀ ਅਤਿ ਹਨੇਰੀਆਂ ਗੁਫ਼ਾਵਾਂ ਵਿਚ ਰਹਿੰਦੇ ਹਨ। ਹੈਰਾਨੀ ਦੀ ਗੱਲ

ਇਹ ਹੈ ਕਿ ਆਪਣੀ ਖ਼ੁਰਾਕ ਦੀ ਭਾਲ ਵਿਚ ਆਪਣੇ ਆਪ ਹੀ ਰਸਤਾ ਲਭ ਕੇ ਬਾਹਰ ਆ ਜਾਂਦੇ ਹਨ। ਪਤਾ ਨਹੀਂ ਕੁਦਰਤ ਨੇ ਇਨ੍ਹਾਂ ਨੂੰ ਕਿਸ ਤਰ੍ਹਾਂ ਦੀ ਸਮਝ ਦਿਤੀ ਹੋਈ ਹੈ। ਇਸ ਦਾ ਇਕ ਵੱਡਾ ਕਾਰਣ ਇਹ ਵੀ ਜਾਪਦਾ ਹੈ ਕਿ ਕੁਦਰਤ ਨੇ ਪੰਛੀਆਂ ਵਿਚ ਸਭ ਤੋਂ ਵੱਧ ਸੁੰਘਣ-ਸ਼ਕਤੀ ਦਿਤੀ ਹੋਈ ਹੈ।

ਪੰਛੀਆਂ ਨੂੰ ਬਾਕੀ ਸਾਰੇ ਜਾਨਵਰਾਂ ਨਾਲੋਂ ਅੱਡ ਕਰਨ ਵਾਲੀ ਇਵੇਂ ਇਕ ਅਨੋਖੀ ਗੱਲ ਪੰਛੀਆਂ ਦੇ ਖੰਭ ਹਨ। ਪੁਰਾਣੀਆਂ ਖੁਦਾਈਆਂ ਸਮੇਂ ਅਜੀਬ ਤੋਂ ਅਜੀਬ ਪੰਛੀਆਂ ਦੇ ਪਿੰਜਰ ਮਿਲੇ ਹਨ। ਉਨ੍ਹਾਂ ਵਿਚੋਂ ਇਕ ਨਿਰਾਲੀ ਹੀ ਕਿਸਮ ਦੇ ਪੰਛੀ ਦਾ ਪਤਾ ਲੱਗਿਆ ਹੈ। ਉਸ ਦਾ ਸਿਰ ਘੋੜੇ ਦੇ ਸਿਰ ਜਿੰਨਾ ਸੀ। ਪਰ ਉਹ ਖੰਭ ਹੋਣ ਤੇ ਵੀ ਉਡ ਨਹੀਂ ਸੀ ਸਕਦਾ। ਇਸ ਕਿਸਮ ਦਾ ਪੰਛੀ ਅੱਜ ਦੁਨੀਆਂ ਦੇ ਕਿਸੇ ਹਿੱਸੇ ਵਿਚ ਵੇਖਣ ਨੂੰ ਨਹੀਂ ਮਿਲਦਾ। ਲੱਖਾਂ ਸਾਲ ਪਹਿਲਾਂ ਦੇ ਪੰਛੀ ਵੀ ਅੱਜ ਕਲ ਵਾਂਗ ਧਰਤੀ ਤੇ ਉਡਦੇ ਤੇ ਚਲਦੇ ਫਿਰਦੇ ਸਨ। ਉਦੋਂ ਸ਼ਾਇਦ ਹਾਲੀਂ ਮਨੁੱਖ ਦੀ ਨਸਲ ਹੋਂਦ ਵਿਚ ਨਹੀਂ ਆਈ ਸੀ। ਪੰਛੀ-ਸੰਸਾਰ ਦਾ ਉਹ ਇਕ ਸੁਨਹਿਰੀ ਸਮਾਂ ਸੀ। ਉਦੋਂ ਸੰਸਾਰ ਵਿਚ ਸਭ ਤੋਂ ਵੱਧ ਕਿਸਮਾਂ ਦੇ ਪੰਛੀ ਹੋਇਆ ਕਰਦੇ ਸਨ। ਫਲੋਰੀਡਾ ਯੂਨੀਵਰਸਿਟੀ ਦੇ ਇਕ ਜੀਵ ਵਿਗਿਆਨੀ ਦੇ ਕਥਨ ਅਨੁਸਾਰ ਉਸ ਵੇਲੇ 11,600 ਕਿਸਮਾਂ ਦੇ ਪੰਛੀ ਮਿਲਦੇ ਸਨ ਜਦੋਂ ਕਿ ਅੱਜ, ਉਸ ਦੇ ਅਨੁਮਾਨ ਅਨੁਸਾਰ ਸੰਸਾਰ ਦੇ ਅੱਡੋ ਅੱਡ ਭਾਗਾਂ ਵਿਚ ਪੰਛੀਆਂ ਦੀਆਂ ਕੇਵਲ 8,500 ਕਿਸਮਾਂ ਹਨ।

ਜੀਵ ਵਿਗਿਆਨੀਆਂ ਦੀ ਖੋਜ ਨੇ ਇਹ ਸਿੱਧ ਕਰ ਦਿਤਾ ਹੈ ਕਿ ਸਮੇਂ ਸਥਾਨ ਅਤੇ ਚੌਗਿਰਦੇ ਅਨੁਸਾਰ ਪੰਛੀਆਂ ਦੀ ਨਸਲ ਬਦਲਦੀ ਰਹਿੰਦੀ ਹੈ। ਸ਼ਕਲ ਅਤੇ ਆਕਾਰ ਵਿਚ ਇਹ ਕਈ ਕਿਸਮਾਂ ਦੇ ਰੂਪ ਵਟਾਂਦੇ ਰਹਿੰਦੇ ਹਨ।

ਪੰਛੀ-ਸੰਸਾਰ ਵੀ ਕੁਦਰਤ ਦੀ ਇਕ ਅਜੀਬ ਰਚਨਾ ਹੈ। ਇਕ ਪਾਸੇ ਇਕ ਗਾਉਂਦੇ ਪੰਛੀ ਦਾ ਭਾਰ ਇਕ ਤੋਲੇ ਤੋਂ ਵੀ ਘੱਟ ਹੁੰਦਾ ਹੈ। ਦੂਜੇ ਪਾਸੇ ਇਕ ਲਮ-ਢੀਂਗ ਪੰਛੀ ਸ਼ੁਤਰਮੁਰਗ਼ ਦਾ ਭਾਰ 300 ਪੌਂਡ ਤੋਂ ਵੀ ਵੱਧ ਹੁੰਦਾ ਹੈ। ਕਈ ਪੰਛੀ ਉਡ ਵੀ ਨਹੀਂ ਸਕਦੇ। ਇਨ੍ਹਾਂ ਵਿਚੋਂ ਸ਼ੁਤਰਮੁਰਗ਼-ਪਰਵਾਰ ਦੇ ਪੰਛੀ ਪੈਂਗੁਇਨ, ਕੀਵੀ, ਅਮਰੀਕਨ ਸੁਰਖਾਬ ਦੇ ਨਾਂ ਲਏ ਜਾ ਸਕਦੇ ਹਨ। ਇਸ ਤੋਂ ਇਹ ਵੀ ਅਨੁਮਾਨ ਲਗਦਾ ਹੈ ਕਿ ਅਜੇਹੇ ਪੰਛੀ ਇਕੋ ਪਰਵਾਰ ਤੋਂ ਨਹੀਂ ਨਿਕਲੇ। ਇਹ ਉਡਣ ਅਤੇ ਨਾ ਉਡ ਸਕਣ ਵਾਲੇ ਦੋ ਵੱਖ ਵੱਖ ਪਰਵਾਰਾਂ ਤੋਂ ਵਿਕਸਤ ਹੋਏ ਜਾਪਦੇ ਹਨ।

ਜਿਹੜੇ ਪੰਛੀ ਉਡ ਨਹੀਂ ਸਕਦੇ, ਉਹ ਲੰਮੀ ਛਾਲ ਮਾਰ ਸਕਦੇ ਹਨ। ਉਹ ਕਾਫ਼ੀ ਤੇਜ਼ ਦੌੜ ਵੀ ਸਕਦੇ ਹਨ। ਕਈ ਜੀਵ ਵਿਗਿਆਨੀਆਂ ਦੀ ਇਹ ਰਾਏ ਹੈ ਕਿ ਨਾ ਉਡ ਸਕਣ ਵਾਲੇ ਪੰਛੀ ਵੀ ਉਡਣ ਵਾਲੇ ਪੰਛੀਆਂ ਦੀ ਹੀ ਔਲਾਦ ਹਨ। ਪਰ ਉਨ੍ਹਾਂ ਦਾ ਜੀਵਨ-ਢੰਗ ਵੱਖਰੀ ਕਿਸਮ ਦਾ ਹੋਣ ਕਰ ਕੇ ਉਹ ਆਪਣੇ ਖੰਭਾਂ ਨੂੰ ਵਰਤੋਂ ਵਿਚ ਨਹੀਂ ਲਿਆ ਸਕੇ।

ਮਜ਼ਬੂਤ ਪੱਠਿਆਂ ਕਾਰਨ ਸੁਤਰਮੁਰਗ ਅਜੋਕੇ ਪੰਛੀਆਂ ਵਿਚੋਂ ਸਭ ਤੋਂ ਲੰਮਾ ਜੀਵ ਹੈ। ਕੁਝ ਸਦੀਆਂ ਪਹਿਲਾਂ ਇਸ ਤੋਂ ਵੀ ਲੰਮੇ ਪੰਛੀ ਨੀਊਜ਼ੀਲੈਂਡ ਅਤੇ ਮੈਡਾਗਾਸਕਰ ਵਿਚ ਮਿਲਦੇ ਸਨ। ਉਸ ਸਮੇਂ ਨੀਊਜ਼ੀਲੈਂਡ ਦੇ ਸੁਤਰਮੁਰਗ ਪੰਛੀ ਦਾ ਕੱਦ ਤਿੰਨ ਮੀਟਰ ਤੋਂ ਵੱਧ ਸੀ। ਉਸ ਦਾ ਭਾਰ 320 ਪੌਂਡ ਦੇ ਕਰੀਬ ਸੀ। ਨੀਊਜ਼ੀਲੈਂਡ ਵਿਚ ਅਜਿਹੇ ਪੰਛੀ ਨੂੰ 'ਮਾਓ' ਕਿਹਾ ਜਾਂਦਾ ਸੀ।

ਇਕ ਹੋਰ ਅਦਭੁੱਤ ਪੰਛੀ ਕੀਵੀ ਹੈ। ਉਹ ਸ਼ਕਲ-ਸੂਰਤ ਤੋਂ ਬਿਲਕੁਲ ਹੀ ਨਿਰਾਲਾ ਜੀਵ ਲਗਦਾ ਹੈ। ਉਸਦਾ ਅੰਡਾ 13 ਸੈਂਟੀਮੀਟਰ ਲੰਮਾ ਤੇ ਇਕ ਪੌਂਡ ਭਾਰਾ ਹੁੰਦਾ ਹੈ, ਜਦੋਂ ਕਿ ਇਸ ਦੇ ਉਲਟ ਬੜੀ ਹੈਰਾਨੀ ਵਾਲੀ ਗੱਲ ਇਹ ਹੈ ਕਿ ਕੀਵੀ ਦਾ ਆਪਣਾ ਭਾਰ ਮਸਾਂ ਚਾਰ ਪੌਂਡ ਹੀ ਹੁੰਦਾ ਹੈ। ਸੁਤਰਮੁਰਗ ਦਾ ਅੰਡਾ ਪੰਦਰਾਂ ਤੋਂ ਵੀਹ ਸੈਂਟੀਮੀਟਰ ਲੰਮਾ ਹੁੰਦਾ ਹੈ। ਮੈਕਸੀਕੋ ਤੋਂ ਦੱਖਣ ਵਲ ਜਾਂਦਿਆਂ ਦੱਖਣੀ ਅਮਰੀਕਨ ਮਹਾਂਦੀਪ ਵਿਚ ਅਜੀਬ ਅਜੀਬ ਕਿਸਮ ਦੇ ਪੰਛੀ ਮਿਲਦੇ ਹਨ। ਉਨ੍ਹਾਂ ਦੀਆਂ ਪੂਛਾਂ ਨਹੀਂ ਹੁੰਦੀਆਂ ਅਤੇ ਅੰਡੇ ਬੜੇ ਚਮਕੀਲੇ ਪਰ ਗੂੜ੍ਹੇ ਰੰਗ ਦੇ ਹੁੰਦੇ ਹਨ। ਬਣਤਰ ਵਿਚ ਇੰਜ ਲਗਦਾ ਹੈ ਜਿਵੇਂ ਕੋਈ ਚੀਨੀ ਦਾ ਬਰਤਨ ਪਿਆ ਹੋਵੇ।

ਕਈ ਸਮੁੰਦਰੀ ਪੰਛੀਆਂ ਦੀਆਂ ਚੁੰਝਾਂ ਆਮ ਪੰਛੀਆਂ ਵਾਂਗ ਨਹੀਂ ਹੁੰਦੀਆਂ। ਉਹ ਅਗਲੇ ਪਾਸੇ ਤੋਂ ਨਲਕੀ ਵਾਂਗ ਗੋਲ ਹੁੰਦੀਆਂ ਹਨ। ਉਨ੍ਹਾਂ ਦੇ ਪਰ ਢਾਈ ਤਿੰਨ ਮੀਟਰ ਲੰਮੇ ਹੁੰਦੇ ਹਨ ਤੇ ਉਹ ਸਾਰਾ ਸਮੁੰਦਰ ਉਡਾਰੀਆਂ ਨਾਲ ਹੀ ਗਾਹ ਲੈਂਦੇ ਹਨ।

ਪੰਛੀਆਂ ਦਾ ਆਪਣਾ ਹੀ ਇਕ ਅਨੋਖਾ ਸੰਸਾਰ ਹੈ। ਮਨੁੱਖ ਇਨ੍ਹਾਂ ਨੂੰ ਵੇਖ ਵੇਖ ਦੰਗ ਰਹਿ ਜਾਂਦਾ ਹੈ। ਇਨ੍ਹਾਂ ਅਨੋਖੇ ਪੰਛੀਆਂ ਦੀ ਖੁਰਾਕ ਵੀ ਅੱਡ ਅੱਡ ਹੁੰਦੀ ਹੈ। ਕੋਈ ਮਾਸ ਖਾਂਦਾ ਹੈ, ਕੋਈ ਬੀਜ, ਕੋਈ ਕੀੜੇ-ਮਕੌੜੇ ਅਤੇ ਕੋਈ ਮੱਛੀਆਂ ਤੇ ਹੋਰ ਜਲ-ਜੀਵ। ਕਈ ਪੰਛੀ ਸਾਰਾ ਸਾਲ ਇਕੋ ਖੇਤਰ ਵਿਚ ਨਹੀਂ ਰਹਿੰਦੇ। ਉਹ ਮੌਸਮ ਬਦਲਣ ਤੇ ਦੂਜੇ ਦੇਸ਼ਾਂ ਵਲ ਉਡਾਰੀਆਂ ਮਾਰ ਜਾਂਦੇ ਹਨ। ਸਾਲ ਵਿਚ ਦੋ ਵਾਰ ਬਸੰਤ ਅਤੇ ਪੱਤਝੜ ਦੀ ਰੁੱਤ ਵਿਚ ਲੱਖਾਂ ਪੰਛੀ ਮਹਾਂਦੀਪਾਂ ਅਤੇ ਸਮੁੰਦਰਾਂ ਨੂੰ ਪਾਰ ਕਰਕੇ ਹੋਰ ਦੇਸ਼ਾਂ ਵਿਚ ਚਲੇ ਜਾਂਦੇ ਹਨ। ਗਰਮੀਆਂ ਤੇ ਸਰਦੀਆਂ ਵਿਚ ਉਹ ਆਪੋ ਆਪਣੀ ਪਹਿਲੀ ਥਾਂ ਤੇ ਵਾਪਸ ਆ ਜਾਂਦੇ ਹਨ। ਇਹ ਕਿੰਨੀ ਅਜੀਬ ਗਲ ਹੈ ਕਿ ਕਦੀ ਕਿਸੇ ਪੰਛੀ ਨੂੰ ਆਪਣਾ ਰਾਹ ਨਹੀਂ ਭੁਲਿਆ। ਰੁੱਤਾਂ ਬਦਲਣ ਤੇ ਦੂਜੇ ਦੇਸ਼ਾਂ ਵਲ ਜਾਣ ਦਾ ਇਕ ਵੱਡਾ ਕਾਰਣ ਇਹ ਹੈ ਕਿ ਸਰਦੀ ਦੀ ਰੁੱਤ ਵਿਚ ਰਹਿਣਾ ਗਿੱਝੇ ਪੰਛੀ ਗਰਮੀਆਂ ਆਉਣ ਤੇ ਬਾਹਰ ਚਲੇ ਜਾਂਦੇ ਹਨ। ਜਦੋਂ ਸਰਦੀ ਹੁੰਦੀ ਹੈ ਤਾਂ ਵਾਪਸ ਆ ਜਾਂਦੇ ਹਨ। ਇਸੇ ਤਰ੍ਹਾਂ ਗਰਮ ਥਾਵਾਂ ਵਿਚ ਰਹਿਣ ਵਾਲੇ ਪੰਛੀ ਠੰਡ ਪੈਣ ਤੇ ਕਿਸੇ ਗਰਮ ਦੇਸ਼ ਵਲ ਚਲੇ ਜਾਂਦੇ ਹਨ। ਕਈ ਪੰਛੀ ਰਾਤ ਨੂੰ ਹੀ ਸਫ਼ਰ ਕਰਦੇ ਹਨ ਤੇ ਕਈ ਦਿਨ ਨੂੰ। ਉੱਤਰੀ ਧਰੂ ਦਾ ਪੰਛੀ ਟਰਨ ਹਰ

ਸਾਲ ਉੱਤਰੀ ਧਰੂ ਤੋਂ ਦੱਖਣੀ ਧਰੂ ਵਲ ਸਾਲ ਵਿਚ ਦੋ ਵਾਰੀ ਜਾਂਦਾ ਹੈ ਅਤੇ ਉਥੋਂ ਆਪਣੀ ਥਾਂ ਵਾਪਸ ਵੀ ਆਉਂਦਾ ਹੈ।

ਦੁਨੀਆਂ ਭਰ ਵਿਚ ਵੱਖੋ ਵੱਖ ਸ਼ਕਲ ਵਾਲੇ ਪੰਛੀਆਂ ਦੇ ਕੁਲ 27 ਪਰਵਾਰ ਮੰਨੇ ਜਾਂਦੇ ਹਨ। ਅੱਡੋ ਅੱਡ ਪਰਵਾਰਾਂ ਦੇ ਪੰਛੀਆਂ ਦਾ ਰਹਿਣ ਸਹਿਣ ਦਾ ਢੰਗ, ਖਾਣ ਪੀਣ ਦਾ ਤਰੀਕਾ, ਇਕ ਦੂਜੇ ਨਾਲੋਂ ਬਿਲਕੁਲ ਹੀ ਵੱਖਰਾ ਹੈ। ਇਨ੍ਹਾਂ ਅੱਡੋ ਅੱਡ ਪਰਵਾਰਾਂ ਵਿਚ ਅਬਾਬੀਲ, ਕਠਫੋੜਾ, ਪੈਂਗੁਇਨ, ਕੀਵੀ, ਸ਼ੁਤਰਮੁਰਗ, ਫਲੈਮਿੰਗੋ, ਪਪੀਹਾ, ਫੀਜ਼ੈਂਟ, ਗੋਲੰਦਾ, ਹਾਰਨਬਿਲ, ਕਿੰਗਫਿਸ਼ਰ, ਗ੍ਰੇਬ, ਹੈਰੇਨ, ਸਟਾਰਕ, ਹੰਸ, ਕਾਰਮੋਰੈਂਟ ਆਦਿ ਦੇ ਨਾਂ ਲਏ ਜਾ ਸਕਦੇ ਹਨ। ਇਨ੍ਹਾਂ ਅਨੋਖੇ ਪੰਛੀਆਂ ਦਾ ਹਾਲ ਅੱਗੇ ਦਿੱਤਾ ਗਿਆ ਹੈ।

## ਗੱਲ

ਸਮੁੰਦਰੀ ਕੰਢਿਆਂ ਉਪਰ ਅੱਡੋ ਅੱਡ ਕਿਸਮਾਂ ਦੇ ਅਨੇਕਾਂ ਪੰਛੀ ਵਖਣ ਵਿਚ ਆਉਂਦੇ ਹਨ। ਉਨ੍ਹਾਂ ਵਿਚੋਂ ਗੱਲ ਸਭ ਤੋਂ ਜ਼ਿਆਦਾ ਸੁੰਦਰ ਤੇ ਪ੍ਰਸਿੱਧ ਹੈ। ਇਸ ਨੂੰ ਸਮੁੰਦਰੀ ਚਿੜੀ ਕਿਹਾ ਜਾਂਦਾ ਹੈ। ਜਿਥੇ ਕਿਤੇ ਸਮੁੰਦਰੀ ਕੰਢਿਆਂ ਤੇ ਪਾਣੀ ਵਿਚ ਮੱਛੀਆਂ ਵਧੇਰੇ ਹੋਣ, ਉਥੇ ਗੱਲਾਂ ਵੀ ਵਧੇਰੇ ਹੁੰਦੀਆਂ ਹਨ।

ਨਰ ਅਤੇ ਮਦੀਨ ਗੱਲ ਦੀ ਸ਼ਕਲ ਇਕੋ ਜਿਹੀ ਹੁੰਦੀ ਹੈ। ਸੰਸਾਰ ਭਰ ਵਿਚ ਗਲਾਂ ਦੀਆਂ ਤਕਰੀਬਨ ਪੰਜਾਹ ਕਿਸਮਾਂ ਹਨ। ਇਨ੍ਹਾਂ ਵਿਚੋਂ ਪ੍ਰਸਿੱਧ ਕਿਸਮਾਂ ਇਹ ਹਨ :—ਕੈਲੀਫੋਰਨੀਆਂ ਗੱਲ, ਹੈਰਿੰਗ ਗੱਲ, ਲਾਫਿੰਗ ਗੱਲ, ਵੱਡੀ ਕਾਲੀ ਪਿੱਠ ਵਾਲੀ ਗੱਲ ਅਤੇ ਕਾਲੇ ਸਿਰ ਵਾਲੀ ਗੱਲ। ਵੱਡੀ ਕਾਲੀ ਪਿੱਠ ਵਾਲੀ ਗੱਲ ਇਨ੍ਹਾਂ ਵਿਚੋਂ ਸਭ ਤੋਂ ਵੱਡੀ ਹੁੰਦੀ ਹੈ। ਇਸ ਦੀ ਲੰਬਾਈ ਕੋਈ 70 ਸੈਂਟੀਮੀਟਰ (28 ਇੰਚ) ਤਕ ਹੁੰਦੀ ਹੈ।



ਉਪਰੀ ਨਜ਼ਰੇ ਵੇਖਿਆਂ ਗੱਲਾਂ ਦੀ ਸ਼ਕਲ ਕਾਫ਼ੀ ਹਦ ਤਕ ਆਪੋ ਵਿਚ ਮਿਲਦੀ ਜੁਲਦੀ ਲਗਦੀ ਹੈ। ਪਰ ਨੀਝ ਨਾਲ ਵੇਖਿਆਂ ਫ਼ਰਕ ਦਾ ਪਤਾ ਲਗ ਜਾਂਦਾ ਹੈ। ਆਮ ਗੱਲ ਦੀਆਂ ਲੱਤਾਂ ਤੇ ਚੁੰਝ ਦਾ ਰੰਗ ਭੂਰਾ ਹੁੰਦਾ ਹੈ; ਜਦੋਂ ਕਿ ਕਾਲੇ ਸਿਰ ਵਾਲੀ ਗੱਲ ਦੀਆਂ ਲੱਤਾਂ ਲਾਲ ਰੰਗ ਦੀਆਂ ਹੁੰਦੀਆਂ ਹਨ।

ਸਮੁੰਦਰ ਦੇ ਕੰਢੇ ਤੇ, ਖੁਲ੍ਹੀ ਹਵਾ, ਧੁੱਪ ਜਾਂ ਘਿਰੇ ਹੋਏ ਬੱਦਲਾਂ ਦੇ ਵਾਤਾਵਰਣ ਨੂੰ ਵੇਖ ਕੇ ਗੱਲਾਂ ਬਹੁਤ ਪ੍ਰਸੰਨ ਹੁੰਦੀਆਂ ਹਨ। ਗੱਲਾਂ ਦੇ ਜੀਵਨ ਵਿਚ ਇਕੱਠੇ ਹੋ ਕੇ ਰਹਿਣ ਦੀ ਭਾਵਨਾ ਬਹੁਤ ਪ੍ਰਬਲ ਹੁੰਦੀ ਹੈ। ਜਦੋਂ ਇਨ੍ਹਾਂ ਨੇ ਬੱਚੇ ਦੇਣੇ ਹੁੰਦੇ ਹਨ ਤਾਂ ਇਹ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੀਆਂ ਰਹਿੰਦੀਆਂ ਹਨ। ਇਨ੍ਹਾਂ ਦੇ ਆਲ੍ਹਣੇ ਆਮ ਕਰ ਕੇ ਵਸੋਂ ਦੇ ਨੇੜੇ ਜ਼ਮੀਨ ਉਪਰ ਝੀਲਾਂ ਕੰਢੇ ਜਾਂ ਰੇਤਲੇ ਟਿਲਿੱਆਂ ਤੇ ਹੁੰਦੇ ਹਨ। ਇਨ੍ਹਾਂ ਦੇ ਆਲ੍ਹਣੇ ਬਿਲਕੁਲ ਨਾਲ ਨਾਲ ਜੁੜੇ ਹੁੰਦੇ ਹਨ। ਮਨੁੱਖੀ ਅਕਲ ਵੇਖ ਕੇ ਹੈਰਾਨ ਰਹਿ ਜਾਂਦੀ ਹੈ ਕਿ ਇੰਨੀ ਵੱਡੀ ਗਿਣਤੀ ਵਿਚ ਇਕੱਠੇ ਹੁੰਦਿਆਂ ਇਹ ਗੱਲਾਂ ਆਪੋ ਆਪਣੇ ਆਲ੍ਹਣਿਆਂ ਅਤੇ ਆਪੋ ਆਪਣੇ ਬੱਚਿਆਂ ਨੂੰ ਕਿਵੇਂ ਪਛਾਣ ਲੈਂਦੀਆਂ ਹਨ। ਨਰ ਅਤੇ ਮਦੀਨ ਗੱਲਾਂ ਦੋਵੇਂ ਹੀ ਅੰਡੇ ਸੇਂਦੇ ਹਨ। ਇਹ ਬੱਚਿਆਂ ਨੂੰ ਚੁੰਝ ਨਾਲ ਖੁਰਾਕ ਦਿੰਦੇ ਹਨ। ਇਨ੍ਹਾਂ ਦੀ ਆਵਾਜ਼ ਗਾਉਣ ਵਾਲੇ ਪੰਛੀਆਂ ਦੇ ਉਲਟ ਬੜੀ ਜ਼ੋਰਦਾਰ ਚਿਰਚਲਾਹਟ ਹੁੰਦੀ ਹੈ। ਇਹ ਕੰਨਾਂ ਨੂੰ ਚੰਗੀ ਨਹੀਂ ਲਗਦੀ। ਜਦੋਂ ਇਨ੍ਹਾਂ ਨੂੰ ਇਹ ਪਤਾ ਲਗਦਾ ਹੈ ਕਿ ਕੋਈ ਸ਼ਿਕਾਰੀ ਜਾਂ ਵੈਰੀ ਉਨ੍ਹਾਂ ਤੇ ਹਮਲਾ ਕਰਨ ਲੱਗਾ ਹੈ ਤਾਂ ਇਹ ਹਜ਼ਾਰਾਂ ਦੀ ਗਿਣਤੀ ਵਿਚ ਇਕ ਬਹੁਤ ਉੱਚੀ ਚਿਰਚਲਾਹਟ ਮਚਾਂਦੀਆਂ ਹੋਈਆਂ ਇਕੱਠੀਆਂ ਹੀ ਆਸਮਾਨ ਵਲ ਉਡਾਰੀ ਮਾਰ ਜਾਂਦੀਆਂ ਹਨ। ਇਨ੍ਹਾਂ ਨੂੰ ਉਡਦਿਆਂ ਵੇਖ ਕੇ ਇੰਜ ਲਗਦਾ ਹੈ, ਜਿਵੇਂ ਹਵਾ ਵਿਚ ਕੋਈ ਲੰਮੀ-ਚੌੜੀ ਚਿੱਟੀ ਚਾਦਰ ਉਡ ਰਹੀ ਹੋਵੇ। ਹੋਰ ਦੂਰ ਜਾਣ ਤੇ ਇਹ ਇਕ ਚਿੱਟਾ ਬੱਦਲ ਜਿਹਾ ਜਾਪਣ ਲਗ ਪੈਂਦਾ ਹੈ। ਖਤਰਾ ਟਲ ਜਾਣ ਤੇ ਇਹ ਇਕ ਇਕ ਕਰ ਕੇ ਆਪੋ ਆਪਣੇ ਆਲ੍ਹਣਿਆਂ ਵਿਚ ਆ ਜਾਂਦੀਆਂ ਹਨ ਤੇ ਫਿਰ ਪਹਿਲਾਂ ਵਾਲੀ ਚੁਪ-ਚਾ ਵਰਤ ਜਾਂਦੀ ਹੈ।

ਆਪਣੀ ਖੁਰਾਕ ਲਈ ਇਹ ਛੋਟੇ ਵੱਡੇ ਝੁੰਡਾਂ ਵਿਚ ਅੱਡੋ ਅੱਡ ਥਾਂਵਾਂ ਤੇ ਸਮੁੰਦਰੀ ਲਹਿਰਾਂ ਦੇ ਨਾਲ ਨਾਲ ਗਿੱਲੀ ਰੇਤ ਨੂੰ ਫਰੋਲਦੀਆਂ ਰਹਿੰਦੀਆਂ ਹਨ। ਕਿਉਂਕਿ ਇਹ ਚੁਭੀ ਨਹੀਂ ਮਾਰ ਸਕਦੀਆਂ, ਇਸ ਲਈ ਇਹ ਸਿਰਫ਼ ਮੁਰਦਾ ਮੱਛੀਆਂ ਹੀ ਖਾਂਦੀਆਂ ਹਨ। ਸਮੁੰਦਰ ਦੇ ਤਲ ਤੇ ਤਰਦੀ ਹਰੇਕ ਗਲੀ ਸੜੀ ਚੀਜ਼ ਇਨ੍ਹਾਂ ਦੀ ਖੁਰਾਕ ਹੈ। ਸਮੁੰਦਰੀ ਬੰਦਰਗਾਹਾਂ ਦੇ ਨੇੜੇ ਮਾਹੀਗੀਰ ਵਸਦੇ ਹਨ। ਉਥੇ ਬਚੇ-ਖੁਚੇ ਮੱਛੀ ਦੇ ਮਾਸ ਦੇ ਢੇਰ ਲਗ ਜਾਂਦੇ ਹਨ। ਗੱਲਾਂ ਉਨ੍ਹਾਂ ਦਾ ਵੀ ਸਫ਼ਾਇਆ ਕਰ ਦਿੰਦੀਆਂ ਹਨ। ਇਸ ਤਰ੍ਹਾਂ ਇਹ ਸਮੁੰਦਰ ਦੇ ਰੇਤਲੇ ਕੰਢਿਆਂ ਅਤੇ ਬੰਦਰਗਾਹਾਂ ਨੂੰ ਪੂਰੀ ਤਰ੍ਹਾਂ ਸਾਫ਼ ਰਖਣ ਵਿਚ ਇਕ ਵਧੀਆ ਸਫ਼ਾਈ ਸੇਵਕ ਦਾ ਕੰਮ ਕਰਦੀਆਂ ਹਨ।

ਢਿੱਡ ਭਰਨ ਮਗਰੋਂ ਗੱਲਾਂ ਪੂਰੀ ਤੇਜ਼ ਰਫਤਾਰ ਨਾਲ ਮੀਲਾਂ ਬੱਧੀ ਸਮੁੰਦਰ ਦੇ ਉਪਰ ਉਪਰ ਉਡਾਰੀ ਮਾਰਦੀਆਂ ਰਹਿੰਦੀਆਂ ਹਨ। ਹਨ੍ਹੇਰੀ ਹੋਵੇ ਜਾਂ ਤੂਫ਼ਾਨ,

ਇਹ ਉਸ ਦੀ ਪਰਵਾਹ ਕੀਤੇ ਬਿਨਾਂ ਉਡੀ ਜਾਂਦੀਆਂ ਹਨ। ਇਹ ਹਾਲਾਤ ਅਨੁਸਾਰ ਆਪਣੇ ਆਪ ਨੂੰ ਢਾਲ ਲੈਂਦੀਆਂ ਹਨ।

ਕਾਲੇ ਸਿਰ ਵਾਲੀ ਗੱਲ ਸਭ ਤੋਂ ਛੋਟੀਆਂ ਗੱਲਾਂ ਦੀਆਂ ਸ਼੍ਰੇਣੀਆਂ ਵਿਚੋਂ ਹੈ। ਇਸ ਦੀ ਲੰਬਾਈ 40 ਸੈਂਟੀਮੀਟਰ (15-16 ਇੰਚ) ਹੁੰਦੀ ਹੈ। ਨਰ ਅਤੇ ਮਦੀਨ ਦੀ ਸ਼ਕਲ ਵਿਚ ਕੋਈ ਫਰਕ ਨਹੀਂ ਹੁੰਦਾ। ਇਸ ਦੀ ਚੁੰਝ ਬੜੀ ਸਖ਼ਤ ਤੇ ਠੋਸ ਹੁੰਦੀ ਹੈ। ਇਸ ਦਾ ਸਿਰ ਤੇ ਉਡਾਰੀ-ਖੰਭਾਂ ਦੇ ਸਿਰੇ ਕਾਲੇ ਹੁੰਦੇ ਹਨ ਅਤੇ ਲੱਤਾਂ ਲਾਲ ਰੰਗ ਦੀਆਂ। ਕਾਲੇ ਸਿਰ ਵਾਲੀਆਂ ਗੱਲਾਂ ਸਮੁੰਦਰੀ ਕੰਢਿਆਂ ਤੋਂ ਇਲਾਵਾ ਦਲਦਲੀ ਥਾਵਾਂ ਉਤੇ ਤਲਾਬਾਂ, ਝੀਲਾਂ ਅਤੇ ਵੱਡੇ ਵੱਡੇ ਦਰਿਆਵਾਂ ਦੇ ਨੇੜੇ ਵੀ ਮਿਲਦੀਆਂ ਹਨ। ਗੱਲਾਂ ਕਿਸਾਨਾਂ ਦੀ ਬਹੁਤ ਜ਼ਿਆਦਾ ਮਦਦ ਕਰਦੀਆਂ ਹਨ। ਚਲਦੇ ਹਲ ਦੇ ਨਾਲ ਨਾਲ ਕਿਸਾਨ ਦੇ ਸਿਰ ਉਪਰ ਇਹ ਚਿੱਟੇ ਝੁੰਡ ਦੀ ਸ਼ਕਲ ਵਿਚ ਉਡਦੀਆਂ ਰਹਿੰਦੀਆਂ ਹਨ। ਜਿਥੇ ਜਿਥੇ ਹਲ ਫਿਰਦਾ ਜਾਂਦਾ ਹੈ; ਉਥੇ ਜਦੋਂ ਵੀ ਕੋਈ ਕੀੜਾ-ਮਕੌੜਾ ਨਜ਼ਰ ਪੈ ਜਾਵੇ, ਝਪਟਾ ਮਾਰ ਕੇ ਖਾ ਜਾਂਦੀਆਂ ਹਨ। ਇਸ ਤਰ੍ਹਾਂ ਇਹ ਸਾਰੇ ਖੇਤ ਨੂੰ ਕੀੜਿਆਂ-ਮਕੌੜਿਆਂ ਤੋਂ ਸਾਫ਼ ਕਰਦੀਆਂ ਜਾਂਦੀਆਂ ਹਨ।

ਇਹ ਪੰਛੀ ਝੀਲਾਂ, ਸਮੁੰਦਰੀ ਕੰਢਿਆਂ ਦੇ ਰੇਤਲੇ ਟਿੱਲਿਆਂ ਅਤੇ ਦਲਦਲਾਂ ਤੇ ਅੰਡੇ ਦਿੰਦੇ ਹਨ। ਇਨ੍ਹਾਂ ਦੇ ਆਲ੍ਹਣੇ ਸਬਜ਼ੀਆਂ ਦੇ ਛਿਲੜਾਂ ਦੇ ਬਣੇ ਹੁੰਦੇ ਹਨ। ਅੰਡੇ ਦੇਣ ਲਈ ਇਹ ਅੰਦਰੋਂ ਖੋਖਲੇ ਹੁੰਦੇ ਹਨ। ਇਹ ਆਪਣੇ ਆਲ੍ਹਣੇ ਜ਼ਮੀਨ ਜਾਂ ਕਾਨਿਆਂ ਉਤੇ ਖੁਲ੍ਹੇ ਮੈਦਾਨਾਂ ਵਿਚ ਬਣਾਉਂਦੇ ਹਨ। ਇਨ੍ਹਾਂ ਦੇ ਅੰਡੇ ਖਾਣ ਲਈ ਵਰਤੇ ਜਾਂਦੇ ਹਨ।

ਕਾਲੇ ਸਿਰ ਵਾਲੀ ਗੱਲ ਆਮ ਤੌਰ ਤੇ ਇਕ ਵਾਰ ਵਿਚ ਤਿੰਨ ਅੰਡੇ ਦਿੰਦੀ ਹੈ ਪਰ 2-4 ਅੰਡੇ ਵੀ ਵੇਖੇ ਗਏ ਹਨ। ਇਸ ਦਾ ਅੰਡਾ ਚੌੜੇ ਆਕਾਰ ਦਾ ਅਤੇ ਇਕ ਸਿਰੇ ਤੋਂ ਨੋਕੀਲਾ ਹੁੰਦਾ ਹੈ। ਅੰਡੇ ਦਾ ਰੰਗ ਹਲਕੇ ਤੋਂ ਗੂੜੇ ਭੂਰੇ ਰੰਗ ਦਾ ਹੁੰਦਾ ਹੈ। ਇਸ ਤੇ ਕਾਲੇ, ਭੂਰੇ ਅਤੇ ਬੈਂਗਣੀ ਰੰਗ ਦੇ ਚਟਾਕ ਹੁੰਦੇ ਹਨ।

ਇਹ ਭਾਰਤ ਵਿਚ ਅਗਸਤ ਵਿਚ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ ਅਤੇ ਮਾਰਚ ਦੇ ਅਖੀਰ ਤਕ ਇਥੋਂ ਚਲੀਆਂ ਜਾਂਦੀਆਂ ਹਨ। ਇਹ ਕਸ਼ਮੀਰ ਰਾਜ ਵਿਚ ਆਮ ਤੌਰ ਤੇ ਅਤੇ ਉੱਤਰੀ ਭਾਰਤੀ ਦਰਿਆਵਾਂ ਦੇ ਨੇੜੇ-ਤੇੜੇ ਆਮ ਮਿਲਦੀਆਂ ਹਨ। ਦੱਖਣੀ ਤੱਟ ਤੇ ਇਹ ਟ੍ਰਾਵਨਕੋਰ ਤਕ ਮਿਲਦੀਆਂ ਹਨ।

## ਅਬਾਬੀਲ

**ਅਬਾਬੀਲ** ਨੂੰ ਅੰਗਰੇਜ਼ੀ ਵਿਚ ਸਵਾਲੋ ਕਿਹਾ ਜਾਂਦਾ ਹੈ। ਜਿਵੇਂ ਗੱਲ ਅਤੇ **ਸਮੁੰਦਰੀ** ਚਿੜੀ, ਸਮੁੰਦਰੀ ਪੰਛੀਆਂ ਵਿਚੋਂ ਤੇਜ਼ ਉਡਣ ਵਾਲੇ ਪੰਛੀ ਹਨ, ਇਸੇ ਤਰ੍ਹਾਂ **ਅਬਾਬੀਲ** ਛੋਟੀ ਧਰਤੀ ਅਥਵਾ ਟਾਪੂਆਂ ਤੇ ਰਹਿਣ ਵਾਲਾ ਪੰਛੀ ਹੈ।

ਇਹ ਸਾਡੇ ਦੇਸ਼ ਦੀ ਚਿੜੀ ਦੇ ਆਕਾਰ ਜਿੰਨਾ ਹੁੰਦਾ ਹੈ, ਪਰ ਇਸ ਦੇ ਲੰਮੇ ਲੰਮੇ ਤੇ ਤਿਰਛੇ ਖੰਭ ਇਸ ਨੂੰ ਤੇਜ਼ ਉਡਣ ਦੀ ਸ਼ਕਤੀ ਦਿੰਦੇ ਹਨ। ਇਹ ਪੰਛੀ ਹਵਾ ਵਿਚ ਉਡਾਰੀਆਂ ਲਾਉਂਦਾ ਬੜਾ ਹੀ ਸੁੰਦਰ ਲਗਦਾ ਹੈ।

ਅਬਾਬੀਲ ਖੰਭਿਆਂ ਦੀਆਂ ਤਾਰਾਂ ਉਪਰ ਝੁੰਡ ਬਣਾ ਕੇ ਬਹਿੰਦੀ ਹੈ। ਇਹ ਆਮ ਕਰ ਕੇ ਗੂਹੜੇ ਨੀਲੇ ਰੰਗ ਦੀ ਹੁੰਦੀ ਹੈ। ਇਸ ਦਾ ਥਲਵਾਂ ਹਿੱਸਾ ਚਿੱਟਾ ਹੁੰਦਾ ਹੈ ਤੇ ਪੂਛ ਲੰਮੀ। ਇਸ ਦੀ ਪਿੱਠ ਕੁਝ ਕਿਸਮਾਂ ਵਿਚ ਘਸਮੈਲੇ ਲਾਲ ਰੰਗ ਦੀ ਵੀ ਹੁੰਦੀ ਹੈ। ਇਸ ਪੰਛੀ ਦੀ ਛੋਟੀ ਜਿਹੀ ਚੁੰਝ ਹੁੰਦੀ ਹੈ। ਕਿਸੇ ਕਿਸੇ ਦੀ ਗਰਦਨ ਤੇ ਨੀਲਾ ਚੱਕਰ ਵੀ ਹੁੰਦਾ ਹੈ।

ਅੱਡ ਅੱਡ ਕਿਸਮਾਂ ਦੀਆਂ ਅਬਾਬੀਲਾਂ ਵਿਚੋਂ ਇਕ ਛੋਟੀ ਅਬਾਬੀਲ ਵੀ ਹੁੰਦੀ ਹੈ। ਉਹ ਰੇਤ ਵਿਚ 45 ਸੈਂਟੀਮੀਟਰ (ਡੇਢ ਫੁੱਟ) ਲੰਮੀ ਖੁੱਡ ਬਣਾ ਲੈਂਦੀ ਹੈ।



ਇਸ ਕੰਮ ਲਈ ਉਹ ਆਪਣੀ ਚੁੰਝ ਅਤੇ ਛੋਟੇ ਛੋਟੇ ਪੈਰਾਂ ਦੀ ਮਦਦ ਲੈਂਦੀ ਹੈ। ਨਰ ਅਤੇ ਮਾਦਾ, ਦੋਵੇਂ ਪੰਛੀ ਇਹ ਕੰਮ ਇਕੱਠਾ ਹੀ ਕਰਦੇ ਹਨ। ਜਿਉਂ ਜਿਉਂ ਖੁਡ ਡੂੰਘੀ ਹੁੰਦੀ ਜਾਂਦੀ ਹੈ; ਇਨ੍ਹਾਂ ਦਾ ਕੰਮ ਮੁਸ਼ਕਲ ਹੁੰਦਾ ਜਾਂਦਾ ਹੈ।

ਇਹ ਖੁੱਡ ਮੁਕੰਮਲ ਹੋਣ ਤੇ 5 ਸੈਂਟੀਮੀਟਰ (ਦੋ ਇੰਚ) ਚੌੜੀ ਹੁੰਦੀ ਹੈ। ਪਰ ਜਦੋਂ ਇਨ੍ਹਾਂ ਦੇ ਬੱਚੇ ਹੋਏ ਹੁੰਦੇ ਹਨ ਤਾਂ ਇਹ ਸੁਰੰਗ ਨੁਮਾ ਖੁੱਡ ਨੂੰ ਪੰਜ ਛੇ ਇੰਚ ਤੱਕ ਚੌੜਾ ਕਰ ਦਿੰਦੇ ਹਨ ਤਾਂ ਜੋ ਉਹ ਚੋਗਾ ਲੈ ਕੇ ਆਸਾਨੀ ਨਾਲ ਅੰਦਰ ਬਾਹਰ ਆ ਜਾ ਸਕਣ। ਜਿਉਂ ਜਿਉਂ ਬੱਚੇ ਵੱਡੇ ਹੁੰਦੇ ਜਾਂਦੇ ਹਨ, ਇਹ ਆਪਣੀ ਰੇਤਲੀ ਖੁੱਡ ਨੂੰ ਆਪਣੇ ਪੈਰਾਂ ਨਾਲ ਤੋੜਦੇ ਜਾਂਦੇ ਹਨ।

ਅਬਾਬੀਲ ਆਪਣਾ ਆਲ੍ਹਣਾ ਬਨਾਉਣ ਲਈ ਫਸਲਾਂ ਤੋਂ ਕੱਖ—ਕਾਨੇ ਇੱਕਠੇ ਕਰਦੀ ਹੈ। ਪਹਿਲਾਂ ਇਹ ਖੇਤ ਦੀ ਇਕ ਥਾਂ ਤੇ ਸਮਾਨ ਇਕੱਠਾ ਕਰ ਲੈਂਦੀ ਹੈ, ਤਾਂ ਜੋ ਆਲ੍ਹਣੇ ਦੀ ਤਰਤੀਬ ਲਈ ਸੋਚਿਆ ਜਾਵੇ। ਮਿੱਟੀ, ਚੂਨਾਂ, ਪੱਥਰ ਆਦਿ ਰਲਾ ਕੇ ਆਪਣਾ ਆਲ੍ਹਣਾ ਤਿਆਰ ਕਰਦੀ ਹੈ। ਇਹ ਆਲ੍ਹਣਾ ਇਕ ਚੰਗਾ ਪੱਕਾ ਕਿਲ੍ਹਾ ਜਿਹਾ ਬਣ ਜਾਂਦਾ ਹੈ। ਇਹ ਆਲ੍ਹਣਾ ਉਪਰਲੇ ਪਾਸਿਉਂ ਖੁਲ੍ਹਿਆ ਹੋਇਆ ਹੁੰਦਾ ਹੈ। ਆਲ੍ਹਣੇ ਵਿਚ ਅੰਡੇ ਸੇਣ ਲਈ ਇਹ ਆਪ ਹੀ ਬੈਠਦੀ ਹੈ। ਪੰਦਰਾਂ ਕੁ ਦਿਨਾਂ ਮਗਰੋਂ ਬੱਚੇ ਹੋਣ ਤੇ ਨਰ ਤੇ ਮਾਦਾ (ਮਾਤਾ ਪਿਤਾ) ਦੋਵੇਂ ਹੀ ਬੋਟਾਂ ਨੂੰ ਚੋਗਾ ਦਿੰਦੇ ਹਨ। ਜਿਉਂ ਜਿਉਂ ਠੰਡ ਸ਼ੁਰੂ ਹੁੰਦੀ ਹੈ, ਅਬਾਬੀਲਾਂ ਇਕੱਠੀਆਂ ਹੋ ਕੇ ਬਾਹਰ ਜਾਣ ਦੀਆਂ ਤਿਆਰੀਆਂ ਕਰਦੀਆਂ ਹਨ। ਫਿਰ ਇਕ ਸਵੇਰ ਇਹ ਸਾਰਾ ਝੁੰਡ ਅਲੋਪ ਹੋ ਜਾਂਦਾ ਹੈ। ਅਗਲੀ ਬਸੰਤ ਰੁੱਤ ਤਕ ਇਹ ਬਾਹਰ ਹੀ ਰਹਿੰਦੀਆਂ ਹਨ।

ਅਬਾਬੀਲ ਇਕ ਰੁੱਤ ਵਿਚ ਦੋ ਬੱਚੇ ਦਿੰਦੀ ਹੈ। ਇਹ ਗਿਣਤੀ ਕਦੀ ਕਦੀ ਤਿੰਨ ਵੀ ਹੋ ਜਾਂਦੀ ਹੈ। ਪਰ ਜੇ ਕਿਤੇ ਤੀਜਾ ਅੰਡਾ ਹੋਵੇ ਤਾਂ ਇਹ ਉਸ ਨੂੰ ਸੇਂਦੀ ਨਹੀਂ। ਉਹ ਤੀਜੇ ਅੰਡੇ ਨੂੰ ਆਪਣੇ ਆਲ੍ਹਣੇ ਵਿਚ ਹੀ ਛਡ ਦਿੰਦੀ ਹੈ। ਉਹ ਇਸ ਤਰ੍ਹਾਂ ਤਾਂ ਕਰਦੀ ਹੈ ਤਾਂ ਜੋ ਉਹ ਆਪਣੇ ਸਾਥੀਆਂ ਨਾਲ ਦੂਜੇ ਦੇਸ਼ ਜਾਣ ਵਿਚ ਲੇਟ ਨਾ ਹੋ ਜਾਵੇ। ਗਰਮੀਆਂ ਦੀ ਰੁੱਤੇ ਇਹ ਬੱਚੇ ਨਹੀਂ ਪਾਲਦੀ। ਪਰ ਜੇ ਬੱਚਾ ਹੋ ਹੀ ਜਾਵੇ ਤਾਂ ਉਸ ਨੂੰ ਵੱਡਾ ਹੋਣ ਤਕ ਉਡੀਕਦੀ ਰਹਿੰਦੀ ਹੈ ਤਾਂ ਜੋ ਉਹ ਦੂਜੇ ਦੇਸ਼ ਵਿਚ ਉਡ ਕੇ ਜਾਣ ਜੋਗਾ ਹੋ ਜਾਵੇ। ਮਾਦਾ ਦੇ ਨਾਲ ਨਰ ਅਬਾਬੀਲ ਵੀ ਬੱਚੇ ਨੂੰ ਉਡਣ ਜੋਗਾ ਹੋਣ ਤਕ ਉਥੇ ਹੀ ਰਹਿੰਦਾ ਹੈ। ਕਈ ਵਾਰ ਉਨ੍ਹਾਂ ਨੂੰ ਨਵੰਬਰ ਤਕ ਵੀ ਰੁਕਣਾ ਪੈ ਜਾਂਦਾ ਹੈ। ਇਨ੍ਹਾਂ ਦੇ ਬੱਚੇ ਵੱਡੇ ਹੋ ਕੇ ਤਾਰਾਂ ਉਪਰ ਬਹਿੰਦੇ ਹਨ। ਉਨ੍ਹਾਂ ਦੇ ਮਾਤਾ ਪਿਤਾ ਉਡਦੇ ਉਡਦੇ ਹੀ ਉਨ੍ਹਾਂ ਨੂੰ ਚੋਗਾ ਦੇਈ ਜਾਂਦੇ ਹਨ। ਆਪਣੇ ਬੱਚਿਆਂ ਨੂੰ ਬਿੱਲੀ ਤੋਂ ਬਚਾਉਣ ਲਈ ਇਨ੍ਹਾਂ ਨੂੰ ਬੜਾ ਸੁਚੇਤ ਰਹਿਣਾ ਪੈਂਦਾ ਹੈ।

ਯੂਰਪ ਵਿਚ ਇਹ ਪੁਰਾਣੀਆਂ ਕੰਦਰਾਂ ਤੇ ਗੁਫਾਵਾਂ ਵਿਚ ਆਪਣੇ ਆਲ੍ਹਣੇ ਬਣਾਉਂਦੀਆਂ ਹਨ। ਕਈ ਅਬਾਬੀਲਾਂ ਪੁਰਾਣੇ ਢੰਗ ਦੀਆਂ ਚਿਮਨੀਆਂ ਵਿਚ ਵੀ ਆਪਣੇ ਆਲ੍ਹਣੇ ਬਣਾਉਂਦੀਆਂ ਹਨ। ਅਜਿਹੀਆਂ ਅਬਾਬੀਲਾਂ ਦਾ ਨਾਂ ਚਿਮਨੀ ਅਬਾਬੀਲਾਂ ਵੀ ਪੈ ਗਿਆ ਹੈ।

ਅਬਾਬੀਲ ਆਮ ਕਰ ਕੇ ਕੀੜੇ—ਮਕੌੜੇ ਹੀ ਖਾਂਦੀ ਹੈ। ਇਹ ਆਪਣੀ ਖੁਰਾਕ ਪੰਜਿਆਂ ਵਿਚ ਚੁਕ ਕੇ ਲੈ ਜਾਂਦੀ ਹੈ।

ਸਰਦੀਆਂ ਦੀ ਰੁੱਤ ਵਿਚ ਅਬਾਬੀਲਾਂ ਵੱਡੇ ਟਾਪੂਆਂ ਉਪਰ ਘੱਟ ਜਾਂਦੀਆਂ ਹਨ। ਉਥੋਂ ਦੇ ਪੁਰਾਣੇ ਲੋਕਾਂ ਦਾ ਇਹ ਆਮ ਖਿਆਲ ਹੈ ਕਿ ਉਹ ਚੰਨ ਵਲ ਚਲੀਆਂ ਜਾਂਦੀਆਂ ਹਨ। ਅਸਲ ਵਿਚ ਇਹ ਧਰਤੀ ਦੇ ਉਸ ਪਾਸੇ ਉਡ ਕੇ ਚਲੀਆਂ ਜਾਂਦੀਆਂ ਹਨ, ਜਿਥੇ ਠੰਡ ਘੱਟ ਹੁੰਦੀ ਹੋਵੇ। ਇਹ ਪੰਛੀ ਦੱਖਣੀ ਅਫਰੀਕਾ ਵਿਚ ਬਹੁਤ ਹੁੰਦਾ ਹੈ। ਲਾਲ ਰੰਗ ਦੀ ਅਬਾਬੀਲ ਸਪੇਨ ਵਿਚ ਵੇਖੀ ਜਾਂਦੀ ਹੈ। ਇੰਗਲੈਂਡ ਦੇ ਟਾਪੂਆਂ ਤੋਂ ਇਹ ਉਡ ਕੇ ਫਰਾਂਸ, ਸਪੇਨ ਤੇ ਫਿਰ ਦੱਖਣੀ ਪੱਛਮੀ ਅਫਰੀਕਾ ਚਲੀਆਂ ਜਾਂਦੀਆਂ ਹਨ। ਇਹ ਕਾਂਗੋ ਦੇ ਪੱਛਮੀ ਤੱਟ ਤੇ ਵੀ ਚਲੀਆਂ ਜਾਂਦੀਆਂ ਹਨ।

ਸਰਦੀਆਂ ਖਤਮ ਹੋਣ ਤੇ ਮਾਰਚ ਮਗਰੋਂ ਇਹ ਫਿਰ ਇੰਗਲੈਂਡ ਪਰਤ ਜਾਂਦੀਆਂ ਹਨ।

## ਕਠਫੋੜਾ



ਕਠਫੋੜੇ ਨੂੰ ਅੰਗਰੇਜ਼ੀ ਵਿਚ ਵੁੱਡ-ਪੈਕਰ ਆਖਦੇ ਹਨ।

ਇਸ ਪੰਛੀ ਬਾਰੇ ਸਭ ਤੋਂ ਅਨੋਖੀ ਗੱਲ ਇਹ ਹੈ ਕਿ ਇਸ ਦੀ ਜੀਭ ਵੀ ਉੱਨੀ ਹੀ ਲੰਮੀ ਹੋ ਸਕਦੀ ਹੈ; ਜਿੰਨਾ ਕਿ ਇਸ ਦਾ ਸਰੀਰ ਹੁੰਦਾ ਹੈ। ਇਸ ਦੇ ਸਰੀਰ ਦਾ ਤਾਪਮਾਨ ਹਮੇਸ਼ਾਂ ਇਕੋ ਜਿੰਨਾ ਰਹਿੰਦਾ ਹੈ। ਇਹ ਨੀਲੇ, ਹਰੇ ਤੇ

ਸੁਨਹਿਰੀ ਰੰਗ ਦਾ ਡਬ-ਖੜਬਾ ਪੰਛੀ ਹੈ। ਇਸ ਦਾ ਹੇਠਲਾ ਹਿੱਸਾ ਚਿੱਟਾ ਹੁੰਦਾ ਹੈ। ਕਈ ਕਿਸਮਾਂ ਵਿਚ ਗਰਦਨ ਦੇ ਉਪਰ ਤੇ ਕਈ ਕਿਸਮਾਂ ਵਿਚ ਮੱਥੇ ਉਪਰ ਲਾਲ ਰੰਗ ਦੀ ਪੱਟੀ ਹੁੰਦੀ ਹੈ। ਅਮਰੀਕਾ ਵਿਚ ਆਈਵਰੀ ਵੁਡਪੈਕਰ ਦੀ ਇਕ ਕਿਸਮ ਮਿਲਦੀ ਹੈ। ਉਸ ਦੇ ਸਿਰ ਤੇ ਤਾਜ ਹੁੰਦਾ ਹੈ। ਉਸ ਦੀ ਚੁੰਝ ਸਿੱਧੀ, ਲੰਬੂਤਰੀ ਤੇ ਅਗੋਂ ਬਹੁਤ ਤਿੱਖੀ ਹੁੰਦੀ ਹੈ। ਚੁੰਝ ਦੀ ਮਦਦ ਨਾਲ ਇਹ ਰੁੱਖ ਦੀ ਲਕੜੀ (ਕਾਠ) ਨੂੰ ਟੁੱਕਦਾ ਰਹਿੰਦਾ ਹੈ ਅਤੇ ਅੰਦਰੋਂ ਕੀੜੇ-ਮਕੌੜੇ ਲਭ ਕੇ ਖਾਂਦਾ ਹੈ। ਇਸੇ ਕਰਕੇ ਇਸ ਦਾ ਨਾਂ ਕਠਫੋੜਾ ਪੈ ਗਿਆ।

ਕਈ ਕਠਫੋੜੇ ਡਬ-ਖੜ੍ਹਬੇ ਹੁੰਦੇ ਹਨ। ਉਹ ਆਕਾਰ ਵਿਚ ਵੀ ਕੁਝ ਛੋਟੇ ਹੁੰਦੇ ਹਨ। ਉਨ੍ਹਾਂ ਦੀ ਆਵਾਜ਼ ਬੜੀ ਮੱਧਮ ਜਿਹੀ ਹੁੰਦੀ ਹੈ। ਆਮ ਕਠਫੋੜਿਆਂ ਦੇ ਉਲਟ ਇਹ ਰੁੱਖਾਂ ਦੀ ਬਹੁਤ ਉੱਚੀ ਥਾਂ ਤੇ ਰਹਿੰਦੇ ਹਨ।

ਇਹ ਪੰਛੀ ਉਪਰ ਵਲ ਮੂੰਹ ਕਰ ਕੇ ਰੁੱਖ ਤੇ ਬੈਠਦਾ ਹੈ। ਇਉਂ ਪਤਾ ਲਗਦਾ ਹੈ ਜਿਵੇਂ ਤਣੇ ਨਾਲ ਚੰਬੜਿਆ ਹੋਵੇ। ਇਸ ਦੀ ਪੂਛ ਮੁੜੀ ਹੋਈ ਹੁੰਦੀ ਹੈ; ਜੋ ਉਸ ਨੂੰ ਤਣੇ ਉਪਰ ਅੜ ਕੇ ਬੈਠਣ ਵਿਚ ਸਹਾਇਤਾ ਦਿੰਦੀ ਹੈ। ਇਸ ਦੇ ਪੰਜੇ ਤਣੇ ਦੇ ਮੋਟੇ ਛਿਲਕੇ ਨੂੰ ਮਜ਼ਬੂਤੀ ਨਾਲ ਫੜ ਕੇ ਰਖਦੇ ਹਨ।

ਨਰ ਕਠਫੋੜੇ ਦੀ ਚੁੰਝ ਦੇ ਉਪਰ ਕਰਕੇ ਮੁੱਛਾਂ ਹੁੰਦੀਆਂ ਹਨ। ਇਹ ਪੰਛੀ ਉੱਚੀ ਉੱਚੀ 'ਕਿਕ ਕਿਕ ਕਿਕ' ਦੀ ਆਵਾਜ਼ ਪੈਦਾ ਕਰਦਾ ਰਹਿੰਦਾ ਹੈ। ਕਹਿੰਦੇ ਹਨ ਕਿ ਜਦੋਂ ਇਹ ਪੰਛੀ ਇੰਜ ਆਵਾਜ਼ਾਂ ਪੈਦਾ ਕਰ ਰਿਹਾ ਹੁੰਦਾ ਹੈ ਤਾਂ ਜਿਸ ਸਾਥੀ ਨਾਲ ਇਸ ਨੂੰ ਪਿਆਰ ਹੁੰਦਾ ਹੈ, ਉਹ ਵੀ ਅਗੋਂ ਇਹੋ ਜਿਹੀ ਆਵਾਜ਼ ਵਿਚ ਉੱਤਰ ਦਿੰਦਾ ਹੈ।

ਸੰਸਾਰ ਵਿਚ ਕਠਫੋੜਿਆਂ ਦੀਆਂ ਕੋਈ 400 ਕਿਸਮਾਂ ਹਨ। ਉੱਤਰੀ ਅਮਰੀਕਾ ਵਿਚ ਫਲਿਕਰ ਅਤੇ ਸਪਸਕਰ ਨਾਂ ਦੇ ਕਠਫੋੜੇ ਆਮ ਹੋਣ ਕਰਕੇ ਪ੍ਰਸਿੱਧ ਹਨ।

ਕਠਫੋੜੇ ਆਪਣੇ ਆਲ੍ਹਣੇ ਰੁੱਖਾਂ ਵਿਚ ਹੀ ਤਣੇ ਦੇ ਅੰਦਰ ਵਾਰ ਮੋੜ ਕੇ ਬਣਾਉਂਦੇ ਹਨ। ਆਲ੍ਹਣੇ ਲਈ ਇਹ ਕੋਈ ਕੱਖ-ਕੰਡੇ ਇੱਕਠੇ ਨਹੀਂ ਕਰਦੇ। ਇਹ ਦਰਖਤ ਦੇ ਅੰਦਰਵਾਰ ਲਕੜੀ ਉਪਰ ਹੀ ਚਿੱਟੇ ਚਿੱਟੇ ਅੰਡੇ ਦਿੰਦੇ ਹਨ। ਇਸ ਦੇ ਅੰਡੇ ਗੋਲ, ਚੀਕਨੇ ਤੇ ਚਮਕਦਾਰ ਹੁੰਦੇ ਹਨ। ਹਰੇ ਰੰਗ ਦੇ ਕਠਫੋੜੇ ਕਈ ਥਾਈਂ ਮੱਕੜੀਆਂ ਵੀ ਖਾਂਦੇ ਵੇਖੇ ਗਏ ਹਨ।

ਇਹ ਰੁੱਖ ਵਿਚ ਆਪਣੀ ਲੰਮੀ ਚੁੰਝ ਦੇ ਨਾਲ ਵਰਮੇ ਦੀ ਤਰ੍ਹਾਂ ਗੋਲ ਮੋਰੀ ਕਰੀ ਜਾਂਦਾ ਹੈ। ਨਾਲ ਹੀ ਇਸ ਦੀ ਲੰਮੀ ਜੀਭ ਰੁੱਖ ਦੀ ਮੋਰੀ ਵਿਚ ਕੀੜਿਆਂ ਨੂੰ ਆਪਣੇ ਵਲ ਖਿਚਦੀ ਜਾਂਦੀ ਹੈ। ਅਸਲ ਅਰਥਾ ਵਿਚ ਇਹੀ ਇਕ ਅਜਿਹਾ ਪੰਛੀ ਹੈ, ਜਿਹੜਾ ਆਪਣੀ ਤਿੱਖੀ ਚੁੰਝ ਨਾਲ ਖ਼ੁਰਾਕ ਹਾਸਲ ਕਰਨ ਦਾ ਪੂਰਾ ਪੂਰਾ ਕੰਮ ਲੈਂਦਾ ਹੈ। ਇਸ ਦੀ ਸੁੰਘਣ-ਸ਼ਕਤੀ ਬਹੁਤ ਤੇਜ਼ ਹੁੰਦੀ ਹੈ।

ਇੰਗਲੈਂਡ ਵਿਚ ਹਰੇ ਰੰਗ ਦੇ, ਅਮਰੀਕਾ ਵਿਚ ਕਾਲੇ ਰੰਗ ਦੇ ਅਤੇ ਭਾਰਤ ਵਿਚ ਸੁਨਹਿਰੀ ਰੰਗ ਦੇ ਡਬਖੜੱਬੇ ਕਠਫੋੜੇ ਆਮ ਵੇਖਣ ਨੂੰ ਮਿਲਦੇ ਹਨ। ਹਰੇ

ਰੰਗ ਦਾ ਕਠਫੜਾ 30 ਸੈਂਟੀਮੀਟਰ (ਇਕ ਫੁੱਟ) ਲੰਮਾ ਹੁੰਦਾ ਹੈ।

## ਪੈਂਗੁਇਨ

ਪੈਂਗੁਇਨ ਨੂੰ ਸੰਸਾਰ ਭਰ ਵਿਚ ਪੰਛੀਆਂ ਦਾ ਰਾਜਾ ਸਮਝਿਆ ਜਾਂਦਾ ਹੈ। ਇਸ ਦੀਆਂ ਆਦਤਾਂ, ਰਹਿਣ-ਸਹਿਣ ਅਤੇ ਸਰੀਰਕ ਬਣਤਰ ਬਾਕੀ ਸਾਰੇ ਪੰਛੀਆਂ ਨਾਲੋਂ ਵਖਰੀ ਤੇ ਅਨੋਖੀ ਜਿਹੀ ਹੋਣ ਕਰਕੇ ਇਹ ਪੰਛੀ ਸਭ ਤੋਂ ਵੱਧ ਪ੍ਰਸਿੱਧ ਹੈ।

ਦੋ ਪੈਰਾਂ ਤੇ ਖੜਾ ਇਹ ਪੰਛੀ ਮਨੁੱਖ ਵਾਂਗ ਲਗਦਾ ਹੈ। ਇਸ ਨੂੰ ਵੇਖਿਆਂ ਇੰਜ ਲਗਦਾ ਹੈ, ਜਿਵੇਂ ਕੋਈ ਮਨੁੱਖ ਚਿੱਟਾ ਚੋਗਾ ਤੇ ਕਾਲਾ ਬੁਰਕਾ ਪਾ ਕੇ ਬਹੁਰੂਪੀਆ ਬਣਿਆ ਹੋਇਆ ਹੋਵੇ। ਬਰਫ ਚਿੱਟੇ ਸਰੀਰ ਤੇ ਕਾਲੇ ਪਰਾਂ ਨਾਲ ਦੋ ਪੈਰਾਂ ਤੇ ਖੜਾ ਇਹ ਇਕ ਹਸੌਣਾ ਤੇ ਮੱਧਰਾ ਜਿਹਾ ਮਨੁੱਖ ਜਾਪਦਾ ਹੈ।



ਪੈਂਗੁਇਨ ਦਾ ਕੱਦ 91 ਸੈਂਟੀਮੀਟਰ ਦੇ ਲਗਭਗ ਹੁੰਦਾ ਹੈ। ਇਕ ਵਾਰੀ ਨਿਊਜ਼ੀਲੈਂਡ ਵਿਚ ਛੇ ਫੁਟ ਉੱਚਾ ਪੈਂਗੁਇਨ ਵੀ ਵੇਖਿਆ ਗਿਆ ਸੀ। ਆਮ ਪੈਂਗੁਇਨਾਂ ਵਿਚੋਂ ਜਿਸ ਦਾ ਕੱਦ ਉੱਚਾ ਹੋਵੇ, ਉਸ ਨੂੰ ਪੈਂਗੁਇਨ-ਰਾਜਾ ਕਹਿੰਦੇ ਹਨ।

ਇਸ ਪੰਛੀ ਵਿਚ ਚਰਬੀ ਬਹੁਤ ਹੁੰਦੀ ਹੈ। ਲੋਕ ਇਸ ਦਾ ਸ਼ਿਕਾਰ ਬੜੇ ਸ਼ੌਕ ਨਾਲ ਕਰਦੇ ਹਨ। ਇਸੇ ਕਰਕੇ ਇਨ੍ਹਾਂ ਦੀ ਗਿਣਤੀ ਦਿਨੋਂ ਦਿਨ ਘਟਦੀ ਜਾ ਰਹੀ ਹੈ।

ਪੈਂਗੁਇਨ ਹੀ ਇਕ ਅਜਿਹਾ ਪੰਛੀ ਹੈ, ਜਿਹੜਾ ਬਾਕੀ ਪੰਛੀਆਂ ਦੇ ਉਲਟ, ਆਪਣੇ ਪੈਰਾਂ ਭਾਰ ਮਨੁੱਖ ਵਾਂਗ ਬਿਲਕੁਲ ਸਿੱਧਾ ਖੜਾ ਹੋ ਕੇ ਸਿੱਧਾ ਹੀ ਤੁਰ ਸਕਦਾ ਹੈ। ਇਸ ਦਾ ਇਕ ਵੱਡਾ ਕਾਰਣ ਇਹ ਹੈ ਕਿ ਇਸ ਦੇ ਪੈਰ ਮਨੁੱਖ ਵਾਂਗ ਚੌੜੇ ਹੁੰਦੇ ਹਨ ਅਤੇ ਨਾਲ ਹੀ ਜ਼ਮੀਨ ਨਾਲ ਲਗਦੀ ਇਸ ਦੀ ਪਰਾਂ ਵਾਲੀ ਪੂਛ ਇਸ ਨੂੰ ਜ਼ਮੀਨ ਤੇ ਤੁਰਨ ਦਾ ਸਹਾਰਾ ਵੀ ਦਿੰਦੀ ਹੈ।

ਇਹ ਪੰਛੀ ਇਕੱਲਾ ਨਹੀਂ ਰਹਿ ਸਕਦਾ। ਇਹ ਹਮੇਸ਼ਾਂ ਹੀ ਆਪਣੇ ਸਾਥੀਆਂ ਨਾਲ ਮਿਲ ਕੇ ਰਹਿੰਦਾ ਹੈ। ਉਸ ਥਾਂ ਤੇ ਪੰਜ ਦਸ ਹਜ਼ਾਰ ਪੰਛੀਆਂ ਦੀ ਇਕ ਬਸਤੀ ਬਣ ਜਾਂਦੀ ਹੈ। ਇਹ ਨਜ਼ਾਰਾ ਵੇਖਣ ਵਾਲਾ ਹੁੰਦਾ ਹੈ। ਕਈ ਵਾਰ ਇਹ ਪੰਛੀ ਇਕ ਦੂਜੇ ਨਾਲ ਲੜਦੇ ਵੀ ਹਨ। ਉਸ ਵੇਲੇ ਅੰਤਾਂ ਦਾ ਰੌਲਾ ਸੁਣਾਈ ਦਿੰਦਾ ਹੈ।

ਜਦੋਂ ਇਨ੍ਹਾਂ ਦੀ ਬਸਤੀ ਕਾਇਮ ਹੋਣ ਪਿਛੋਂ ਅੰਡੇ ਦਿਤੇ ਜਾ ਚੁਕੇ ਹੁੰਦੇ ਹਨ, ਤਾਂ ਉਨ੍ਹਾਂ ਦੀ ਸੁਰੱਖਿਆ ਤੇ ਸੰਭਾਲ ਲਈ ਸਾਰੇ ਪੈਂਗੁਇਨ ਰਲ ਕੇ ਪ੍ਰਬੰਧ ਕਰਦੇ ਹਨ। ਕਿਉਂਕਿ ਇਨ੍ਹਾਂ ਹੀ ਮਹੀਨਿਆਂ ਵਿਚ ਗੱਲਾਂ ਦਾ ਕਾਫਲਾ (ਝੁੰਡ) ਜੋ ਇਸ ਸਮੇਂ ਧਰਤੀ ਦੇ ਦੂਜੇ ਪਾਸੇ ਜਾਂਦੇ ਹਨ, ਇਨ੍ਹਾਂ ਉਪਰ ਹਮਲਾ ਕਰਦਾ ਹੈ। ਗੱਲਾਂ ਇਨ੍ਹਾਂ ਦੇ ਬਹੁਤ ਸਾਰੇ ਅੰਡੇ ਖਾ ਜਾਂਦੀਆਂ ਹਨ। ਗੱਲਾਂ ਤੇ ਪੈਂਗੁਇਨਾਂ ਦੀ ਇਸ ਸਮੇਂ ਬੜੀ ਸਖਤ ਲੜਾਈ ਹੁੰਦੀ ਹੈ। ਇਸ ਲੜਾਈ ਵਿਚ ਗੱਲਾਂ ਦੀ ਜਿੱਤ ਹੁੰਦੀ ਹੈ। ਕਿਉਂਕਿ ਉਹ ਫੁਰਤੀ ਨਾਲ ਉਡ ਜਾਂਦੀਆਂ ਹਨ। ਉਨ੍ਹਾਂ ਦੇ ਟਾਕਰੇ ਤੇ ਪੈਂਗੁ-ਇਨ ਨਾ ਉਡ ਸਕਦੇ ਹਨ ਤੇ ਨਾ ਹੀ ਦੌੜ ਸਕਦੇ ਹਨ। ਜਿਸ ਕਰਕੇ ਇਹ ਉਨ੍ਹਾਂ ਦਾ ਪਿਛਾ ਨਹੀਂ ਕਰ ਸਕਦੇ। ਜੇ ਕੋਈ ਗੱਲ ਇਨ੍ਹਾਂ ਦੇ ਕਾਬੂ ਆ ਜਾਵੇ ਤਾਂ ਉਹ ਜਿਉਂਦੀ ਬਚ ਕੇ ਨਹੀਂ ਜਾ ਸਕਦੀ। ਇਹੋ ਜਿਹੇ ਖਤਰੇ ਸਮੇਂ ਜੇ ਇਕ ਸਿਰੇ ਤੋਂ ਕੋਈ ਇਕ ਪੈਂਗੁਇਨ ਖਤਰੇ ਦੀ ਆਵਾਜ਼ ਪੈਦਾ ਕਰੇ ਤਾਂ ਸਾਰੇ ਇਕਦਮ ਸੁਚੇਤ ਹੋ ਜਾਂਦੇ ਹਨ।

ਇਹ ਪੰਛੀ ਆਲ੍ਹਣੇ ਨਹੀਂ ਬਣਾਉਂਦਾ। ਇਹ ਖੁਲ੍ਹੇ ਮੈਦਾਨਾਂ ਉਪਰ ਹੀ ਅੰਡੇ ਦਿੰਦਾ ਹੈ। ਇਸ ਦੇ ਅੰਡੇ ਕਾਫ਼ੀ ਵੱਡੇ ਹੁੰਦੇ ਹਨ। ਅਕਤੂਬਰ ਤੇ ਨਵੰਬਰ ਵਿਚ ਇਹ ਅੰਡੇ ਦਿੰਦਾ ਹੈ। ਇਸ ਸਮੇਂ ਕਈ ਪੈਂਗੁਇਨ ਇਕੱਠੇ ਹੋ ਕੇ ਅੰਡੇ ਦੇਣ ਅਤੇ ਬੱਚੇ

ਪਾਲਣ ਲਈ ਕੋਈ ਸੁਰੱਖਿਅਤ ਥਾਂ ਦੀ ਭਾਲ ਕਰਦੇ ਹਨ। ਜਿਨ੍ਹਾਂ ਪੈਂਗੁਇਨਾਂ ਨੇ ਅੰਡੇ ਦੇਣੇ ਹੋਣ ਉਹ ਇਕੱਠੇ ਹੋ ਕੇ ਉਥੇ ਪੁਜ ਜਾਂਦੇ ਹਨ। ਜਦੋਂ ਦੋ ਤਿੰਨ ਸੌ ਪੈਂਗੁਇਨ ਇਕੱਠੇ ਹੋ ਜਾਣ ਤਾਂ ਇਹ ਰਲ ਕੇ ਅੰਡੇ ਦਿੰਦੇ ਹਨ। ਪੈਂਗੁਇਨ ਆਪਣੇ ਬੱਚਿਆਂ ਨੂੰ ਉਨ੍ਹਾਂ ਚਿਰ ਇਕੱਲਾ ਨਹੀਂ ਛਡਦੇ ਜਿੰਨਾ ਚਿਰ ਉਹ ਅਪਣੇ ਆਪ ਆਸਾਨੀ ਨਾਲ ਤੁਰਨ ਫਿਰਨ ਤੇ ਖੁਰਾਕ ਲੱਭਣ ਯੋਗ ਨਾ ਹੋ ਜਾਣ। ਇਨ੍ਹਾਂ ਦੇ ਪੈਰ ਚਪਟੇ ਤੇ ਝਿਲੀਦਾਰ ਹੁੰਦੇ ਹਨ। ਉਹ ਕਈ ਵਾਰ ਆਪਣੇ ਬੱਚਿਆਂ ਨੂੰ ਨਾਲ ਲਿਜਾ ਕੇ ਸਮੁੰਦਰ ਵਿਚ ਤਾਰੀਆਂ ਵੀ ਲਾਂਦੇ ਹਨ। ਜਦੋਂ ਛੋਟੇ ਬੱਚੇ ਤੁਰਨ ਫਿਰਨ ਜੋਗੇ ਹੋ ਜਾਂਦੇ ਹਨ ਤਾਂ ਆਪਣੀ ਬਸਤੀ ਵਿਚੋਂ ਸਾਰੇ ਪੈਂਗੁਇਨ ਫਿਰ ਆਪਣੀ ਥਾਂ ਤੇ ਜਾਂ ਸਮੁੰਦਰ ਕੰਢੇ ਮੱਛੀਆਂ ਖਾਣ ਆ ਜਾਂਦੇ ਹਨ।

ਅਕਤੂਬਰ–ਨਵੰਬਰ ਦੇ ਵਿਚਕਾਰਲੇ ਸਮੇਂ (ਤਕਰੀਬਨ ਇਕ ਮਹੀਨੇ) ਪੈਂਗੁਇਨ ਕੁਝ ਵੀ ਖਾਂਦੇ ਪੀਂਦੇ ਨਹੀਂ। ਉਨ੍ਹਾਂ ਨੂੰ ਆਪਣੇ ਅੰਡਿਆਂ ਦੀ ਸੰਭਾਲ ਦਾ ਫਿਕਰ ਹੋਣ ਕਰਕੇ ਆਪਣੀ ਪਿਆਸ ਬੁਝਾਣ ਲਈ ਬਰਫ ਖਾਣ ਵੀ ਨਹੀਂ ਜਾ ਸਕਦੇ। ਬਸ ਮੂੰਹ ਅੱਡ ਕੇ ਆਪਣੀਆਂ ਜੀਭਾਂ ਬਾਹਰ ਕਢੀ ਹੌਂਕਦੇ ਰਹਿੰਦੇ ਹਨ। ਜਦੋਂ ਅੰਡਿਆਂ ਵਿਚੋਂ ਬੱਚੇ ਨਿਕਲ ਆਉਂਦੇ ਹਨ ਤਾਂ ਉਨ੍ਹਾਂ ਦੀ ਜਾਨ ਵਿਚ ਜਾਨ ਆਉਂਦੀ ਹੈ। ਹੁਣ ਨਰ ਤੇ ਮਾਦਾ ਪੈਂਗੁਇਨ ਸਮੁੰਦਰ ਦੇ ਕੰਢੇ ਜਾ ਕੇ ਨਹਾਉਂਦੇ ਧੋਂਦੇ ਹਨ। ਆਪਣੀ ਪਿਆਸ ਬੁਝਾਉਂਦੇ ਹਨ ਤੇ ਆਪਣੀ ਖੁਰਾਕ ਲਈ ਮੱਛੀਆਂ ਲਭ ਕੇ ਖਾਂਦੇ ਹਨ।

ਕਈ ਵਾਰ ਪੈਂਗੁਇਨ ਇੰਨੀ ਖੁਰਾਕ ਖਾ ਜਾਂਦਾ ਹੈ ਕਿ ਉਸ ਕੋਲੋਂ ਤੁਰਿਆ ਵੀ ਨਹੀਂ ਜਾਂਦਾ। ਉਦੋਂ ਉਹ ਢਿੱਡ ਦੇ ਭਾਰ ਬਰਫ ਉਪਰ ਰੀਂਗ ਕੇ ਆਪਣੀ ਥਾਂ ਤੇ ਜਾਂਦਾ ਹੈ।

ਭਾਵੇਂ ਚਿੜੀਆਘਰਾਂ ਵਿਚ ਇਸਨੂੰ ਵੇਖਿਆ ਜਾ ਸਕਦਾ ਹੈ,ਪਰ ਇਸਦਾ ਅਸਲੀ ਟਿਕਾਣਾ ਬਰਫੀਲਾ ਇਲਾਕਾ ਹੀ ਹੈ; ਜਿਥੇ ਇਸ ਨੂੰ ਆਪਣੀ ਪਸੰਦ ਦਾ ਵਾਤਾ–ਵਰਨ ਮਿਲਦਾ ਹੈ। ਇਸ ਦਾ ਵਾਸਾ ਵਿਸ਼ੇਸ਼ ਕਰਕੇ ਉੱਤਰੀ ਧਰੁ ਦਾ ਇਲਾਕਾ ਹੈ; ਜਿਥੇ ਹਮੇਸ਼ਾਂ ਹੀ ਬਰਫ ਪਈ ਰਹਿੰਦੀ। ਪੈਂਗੁਇਨ ਗਰਮ ਇਲਾਕੇ ਵਿਚ ਉੱਕਾ ਹੀ ਨਹੀਂ ਰਹਿ ਸਕਦਾ। ਉੱਤਰੀ ਧਰੂ ਦੇ ਆਸ ਪਾਸ ਜਿਹੜੇ ਠੰਡੇ ਦੇਸ਼ ਹਨ ਉਥੇ ਇਹ ਵੇਖਿਆ ਜਾ ਸਕਦਾ ਹੈ।

## ਕੀਵੀ

ਨਾ ਉਡ ਸਕਣ ਵਾਲੇ ਪੰਛੀਆਂ ਵਿਚੋਂ ਕੀਵੀ ਇਕ ਅਨੋਖਾ ਪੰਛੀ ਹੈ। ਕੁਝ ਇਕ ਪੰਛੀ ਅਜਿਹੇ ਹਨ ਜਿਹੜੇ ਦਿਨ ਨੂੰ ਲੁਕੇ ਜਾਂ ਸੁੱਤੇ ਰਹਿੰਦੇ ਹਨ ਤੇ ਰਾਤ ਦੇ ਹਨੇਰੇ ਵਿਚ ਆਪਣੀ ਖੁਰਾਕ ਦੀ ਭਾਲ ਵਿਚ ਬਾਹਰ ਨਿਕਲਦੇ

ਹਨ। ਕੀਵੀ ਵੀ ਉਨ੍ਹਾਂ ਵਿਚੋਂ ਇਕ ਹੈ।

ਸਾਡੇ ਦੇਸ਼ ਦਾ ਕੌਮੀ ਪੰਛੀ ਮੋਰ ਹੈ। ਇਸੇ ਤਰ੍ਹਾਂ ਕੀਵੀ ਨਿਊਜ਼ੀਲੈਂਡ ਦਾ ਕੌਮੀ ਪੰਛੀ ਹੈ। ਉਥੋਂ ਦੇ ਲੋਕ ਇਸ ਦਾ ਬੜਾ ਸਤਿਕਾਰ ਕਰਦੇ ਹਨ। ਉਥੋਂ ਦੀ ਸਰਕਾਰ ਇਸ ਦੀ ਨਸਲ ਨੂੰ ਹਰ ਤਰ੍ਹਾਂ ਬਚਾਉਣ ਦੇ ਯਤਨ ਕਰ ਰਹੀ ਹੈ। ਨਿਊਜ਼ੀਲੈਂਡ ਵਿਚ ਕਿਸੇ ਨੂੰ ਵੀ ਇਹ ਪੰਛੀ ਮਾਰਨ ਦੀ ਆਗਿਆ ਨਹੀਂ।

ਕੀਵੀ ਦੀਆਂ ਨਾਸਾਂ ਇਸ ਦੀ ਚੁੰਝ ਦੇ ਸਿਰੇ ਤੇ ਹੁੰਦੀਆਂ ਹਨ। ਸ਼ਕਲ-ਸੂਰਤ ਅਤੇ ਬਨਾਵਟ ਵਿਚ ਆਮ ਪੰਛੀਆਂ ਵਰਗਾ ਨਹੀਂ ਲਗਦਾ। ਇਸ ਦੀ ਆਪਣੀ ਆਵਾਜ਼ ਵਿਚ 'ਕੀਵੀ' ਸ਼ਬਦ ਨਿਕਲਦਾ ਹੈ। ਇਹ ਬੜੀ ਉੱਚੀ ਕੀ-ਵੀ ਬੋਲਦਾ ਹੈ। ਇਸੇ ਕਰਕੇ ਇਸ ਦਾ ਨਾਂ 'ਕੀਵੀ' ਪੈ ਗਿਆ ਹੈ।

ਇਸ ਪੰਛੀ ਦੇ ਖੰਭ ਨਾ ਹੋਣ ਦੇ ਬਰਾਬਰ ਹੁੰਦੇ ਹਨ-ਸਿਰਫ ਢਾਈ ਸੈਂਟੀਮੀਟਰ ਲੰਮੇ। ਇਹ ਇਉਂ ਲਗਦੇ ਹਨ ਜਿਵੇਂ ਕਿਸੇ ਜੀਵ ਦੀ ਜੱਤ ਹੋਵੇ। ਇਸੇ ਲਈ ਇਹ ਉਡ ਨਹੀਂ ਸਕਦਾ। ਇਸ ਪੰਛੀ ਦਾ ਕੱਦ ਸਿਰਫ 30 ਸੈਂਟੀਮੀਟਰ ਤੇ ਭਾਰ ਮਸਾਂ ਪੰਜ ਪੌਂਡ ਹੁੰਦਾ ਹੈ। ਇਹ ਦੌੜਣ ਵਿਚ ਬੜਾ ਤੇਜ਼ ਹੈ। ਆਪਣੇ ਭਾਰ ਦੇ ਟਾਕਰੇ ਇਸ ਪੰਛੀ ਦਾ ਅੰਡਾ ਬੜਾ ਭਾਰਾ ਹੁੰਦਾ ਹੈ। ਇਹ ਇਕ ਰੁੱਤ ਵਿਚ ਸਿਰਫ ਇਕ ਅੰਡਾ ਹੀ ਦਿੰਦਾ ਹੈ ਤੇ ਉਸ ਦਾ ਭਾਰ ਅੱਧੇ ਕਿਲੋ ਦੇ ਕਰੀਬ ਹੁੰਦਾ ਹੈ। ਅੰਡੇ ਦਾ ਆਕਾਰ ਸਾਢੇ ਬਾਰਾਂ ਸੈਂਟੀਮੀਟਰ ਹੁੰਦਾ ਹੈ। ਅੰਡੇ ਦੀ ਸੰਭਾਲ ਤੇ ਇਸ ਨੂੰ ਸੇਣ ਦਾ ਕੰਮ ਨਰ ਕੀਵੀ ਦਾ ਹੁੰਦਾ ਹੈ। ਮਾਦਾ ਕੀਵੀ ਕੇਵਲ ਖੁਰਾਕ ਦਾ ਪ੍ਰਬੰਧ ਕਰਦੀ ਹੈ। ਅੱਸੀ ਦਿਨਾਂ ਮਗਰੋਂ ਅੰਡੇ ਵਿਚੋਂ ਬੱਚਾ ਨਿਕਲਦਾ ਹੈ। ਬੜੀ ਅਨੋਖੀ



ਤੇ ਹੈਰਾਨੀ ਵਾਲੀ ਗੱਲ ਇਹ ਹੈ ਕਿ ਬੱਚੇ ਦੀ ਖ਼ੁਰਾਕ ਤੇ ਪਾਲਣਾ ਦਾ ਪ੍ਰਬੰਧ ਨਾ ਹੀ ਨਰ ਅਤੇ ਨਾ ਹੀ ਮਾਦਾ ਕੀਵੀ ਕਰਦੀ ਹੈ। ਹਾਂ ਮਾਤਾ ਪਿਤਾ ਉਸ ਦੀ ਸੰਭਾਲ ਜ਼ਰੂਰ ਕਰਦੇ ਹਨ। ਬੱਚਾ ਹਫ਼ਤਾ ਭਰ ਭੁੱਖਾ ਭਾਣਾ ਰਹਿੰਦਾ ਹੈ। ਜਦੋਂ ਉਹ ਕੁਝ ਤੁਰਨ ਫਿਰਨ ਜੋਗਾ ਹੋ ਜਾਂਦਾ ਹੈ ਤਾਂ ਆਪਣੀ ਖ਼ੁਰਾਕ ਆਪ ਹੀ ਲਭਦਾ ਹੈ।

ਇਹ ਪੰਛੀ ਬੜਾ ਹੀ ਸੁਸਤ ਹੈ। ਇਹ ਸਿਰਫ਼ ਭੁੱਖ ਲਗਣ ਤੇ ਹੀ ਖ਼ੁਰਾਕ ਦੀ ਭਾਲ ਵਿਚ ਬਾਹਰ ਨਿਕਲਦਾ ਹੈ ਤੇ ਉਹ ਵੀ ਰਾਤ ਵੇਲੇ। ਇਸ ਦੀ ਖ਼ੁਰਾਕ ਗੰਡੋਏ ਜਾਂ ਕੀੜੇ ਮਕੌੜੇ ਹਨ। ਦਿਨ ਵੇਲੇ ਇਸ ਨੂੰ ਘਟ ਦਿਸਦਾ ਹੈ। ਰਾਤ ਨੂੰ ਇਸ ਦੀ ਨਜ਼ਰ ਬਿੱਲੀ ਦੀ ਨਜ਼ਰ ਵਾਂਗ ਬੜੀ ਤੇਜ਼ ਹੁੰਦੀ ਹੈ। ਇਸ ਦੀ ਸੁੰਘਣ-ਸ਼ਕਤੀ ਤੇਜ਼ ਹੋਣ ਕਾਰਣ ਇਹ ਆਪਣੀ ਲੰਮੀ ਚੁੰਝ ਨਾਲ ਜ਼ਮੀਨ ਤੋਂ ਝਟ ਕੀੜੇ ਮਕੌੜੇ ਚੁਗ ਲੈਂਦਾ ਹੈ।

ਇਹ ਨਿਊਜ਼ੀਲੈਂਡ ਦਾ ਪੰਛੀ ਹੈ। ਇਹ ਆਮ ਤੌਰ ਤੇ ਉਚਿਆਂ ਪਹਾੜਾਂ ਦੀਆਂ ਢਲਾਨਾਂ ਵਿਚ ਰਹਿੰਦਾ ਹੈ। ਇਸ ਦੇਸ਼ ਦੇ ਲੋਕਾਂ ਨੂੰ ਵੀ ਕੀਵੀਜ਼ ਕਰਕੇ ਸੱਦਿਆ ਜਾਂਦਾ ਹੈ।

## ਸ਼ੁਤਰ ਮੁਰਗ

ਸ਼ੁਤਰ ਅਤੇ ਮੁਰਗ ਦੋਵੇਂ ਸ਼ਬਦ ਫ਼ਾਰਸੀ ਭਾਸ਼ਾ ਦੇ ਹਨ। ਸ਼ੁਤਰ ਦਾ ਅਰਥ ਊਠ ਅਤੇ ਮੁਰਗ ਦਾ ਅਰਥ ਪੰਛੀ ਹੁੰਦਾ ਹੈ। ਸ਼ੁਤਰ ਮੁਰਗ ਇਕ ਅਜਿਹਾ ਅਨੋਖਾ ਪੰਛੀ ਹੈ ਜਿਹੜਾ ਪੰਛੀਆਂ ਵਿਚ ਖਲੋਤਾ ਊਠ ਵਰਗਾ ਉੱਚਾ ਤੇ ਬੇਢੱਬਾ ਲਗਦਾ ਹੈ। ਪੁਰਾਣੇ ਜ਼ਮਾਨੇ ਵਿਚ ਘੋੜੇ ਦੇ ਕੱਦ ਜਿੰਨਾ ਵੀ ਇਕ ਪੰਛੀ ਹੋਇਆ ਕਰਦਾ ਸੀ ਪਰ ਅਜੋਕੇ ਪੰਛੀਆਂ ਵਿਚੋਂ ਸ਼ੁਤਰ ਮੁਰਗ ਸੰਸਾਰ ਭਰ ਦੇ ਪੰਛੀਆਂ ਨਾਲੋਂ ਵੱਡਾ ਹੈ।

ਇਹ ਪੰਛੀ ਉਡ ਨਹੀਂ ਸਕਦਾ। ਆਪਣੀ ਬਹੁਤ ਲੰਮੀ ਗਰਦਨ ਕਰਕੇ ਨਰ ਸ਼ੁਤਰ ਮੁਰਗ ਕੋਈ ਤਿੰਨ ਮੀਟਰ ਉੱਚੀ ਟਾਹਣੀ ਤਕ ਪੁਜ ਸਕਦਾ ਹੈ। ਪਹਿਲੀ ਨਸਲ ਦੇ ਇਸ ਪੰਛੀ ਦਾ ਕੱਦ ਲਗਭਗ ਢਾਈ ਮੀਟਰ ਤੇ ਭਾਰ 520 ਪੌਂਡ ਹੋਇਆ ਕਰਦਾ ਸੀ।

ਇਸ ਦੇ ਪਰ ਅੰਦਰੋਂ ਕਾਲੇ ਰੰਗ ਦੇ ਅਤੇ ਬਾਹਰਲੇ ਪਾਸਿਉਂ ਚਿੱਟੇ ਹੁੰਦੇ ਹਨ। ਇਸ ਪੰਛੀ ਦੇ ਪਰਾਂ ਦੀ ਇਕ ਛੋਟੀ ਜਿਹੀ ਪੂਛ ਹੁੰਦੀ ਹੈ। ਮਾਦਾ ਅਰਥਾਤ ਸ਼ੁਤਰ-ਮੁਰਗੀ ਦਾ ਰੰਗ ਘਸਮੈਲਾ ਲਾਲ ਅਤੇ ਸਲੇਟੀ ਜਿਹਾ ਹੁੰਦਾ ਹੈ।

ਲੰਮੀਆਂ ਲੱਤਾਂ ਹੋਣ ਕਰਕੇ ਭਾਵੇਂ ਇਹ ਉਡ ਨਹੀਂ ਸਕਦਾ, ਪਰ ਦੌੜਦਾ ਬਹੁਤ ਤੇਜ਼ ਹੈ। ਇਹਦੇ ਪੰਜੇ ਇਕ ਘੋੜੇ ਦੇ ਖੁਰ ਜਿੰਨੇ ਹੀ ਮਜ਼ਬੂਤ ਤੇ ਵਜ਼ਨੀ ਹੁੰਦੇ ਹਨ। ਇਹ ਆਮ ਤੌਰ ਤੇ 50 ਕਿਲੋਮੀਟਰ ਪ੍ਰਤੀ ਘੰਟਾ ਅਤੇ ਖਤਰੇ ਦੀ ਸੂਰਤ ਵਿਚ 64 ਕਿਲੋਮੀਟਰ ਪ੍ਰਤੀ ਘੰਟਾ ਦੀ ਰਫ਼ਤਾਰ ਨਾਲ ਦੌੜ ਸਕਦਾ ਹੈ।



ਨਰ ਪੰਛੀ ਮਾਦਾ ਨਾਲੋਂ ਲੰਮਾ ਹੁੰਦਾ ਹੈ। ਨਰ ਦਾ ਕੱਦ, ਗਰਦਨ ਉੱਚੀ ਕਰਕੇ ਅੱਠ ਫੁੱਟ ਤਕ ਬਣ ਜਾਂਦਾ ਹੈ। ਨਰ ਦਾ ਪਿੰਡਾ ਕਾਲਾ, ਪਰ ਖੰਭ ਤੇ ਪੂਛ ਵੀ ਚਿੱਟੀ ਹੁੰਦੀ ਹੈ। ਮਾਦਾ ਦਾ ਰੰਗ ਭੂਰਾ ਤੇ ਮਟਿਆਲਾ ਹੁੰਦਾ ਹੈ।

ਦੱਖਣੀ ਅਮਰੀਕਾ ਦੇ ਸ਼ੁਤਰ ਮੁਰਗ ਨੂੰ "ਰੀਹ" ਸੱਦਿਆ ਜਾਂਦਾ ਹੈ। ਇਸ ਦਾ ਰੰਗ ਮਟਿਆਲਾ ਹੁੰਦਾ ਹੈ। ਇਸ ਦੀ ਗਰਦਨ ਤੇ ਸਿਰ ਉਤੇ ਪਰਾਂ ਦਾ ਝੁਰਮਟ ਹੁੰਦਾ ਹੈ। ਇਸ ਦੇ ਪੈਰ ਦੇ ਤਿੰਨ ਪਬ ਹੁੰਦੇ ਹਨ। ਨਰ ਰੀਹ ਜਦੋਂ ਲੜਦੇ ਹਨ ਤਾਂ ਇਹ ਦ੍ਰਿਸ਼ ਵੇਖਣ ਵਾਲਾ ਹੁੰਦਾ ਹੈ। ਇਹ ਗਰਦਨ ਵਿਚ ਗਰਦਨ ਫਸਾ ਕੇ ਅਤੇ ਸਿਰਾਂ ਨੂੰ ਜੋੜ ਕੇ ਲੜਦੇ ਹਨ। ਸੁਤਰ ਮੁਰਗ ਕਿਸੇ ਸ਼ਿਕਾਰੀ ਜਾਂ ਹੋਰ ਜੀਵ ਦੀ

ਆਵਾਜ਼ ਸੁਣ ਕੇ ਝੱਟ ਚੌਕੰਨਾ ਹੋ ਜਾਂਦਾ ਹੈ। ਜੇਕਰ ਕੋਈ ਇਸ ਤੇ ਹਮਲਾ ਕਰੇ ਤਾਂ ਡੱਟ ਕੇ ਮੁਕਾਬਲਾ ਕਰਦਾ ਹੈ। ਰੇਗਿਸਤਾਨ ਵਿਚ ਜਦੋਂ ਕੋਈ ਤੂਫਾਨ ਆਵੇ ਤਾਂ ਇਹ ਆਪਣੇ ਸਿਰ ਨੂੰ ਰੇਤ ਵਿਚ ਗੱਡ ਲੈਂਦਾ ਹੈ।

ਇਕ ਨਰ ਪੰਛੀ ਕੋਲ ਉਸ ਦੀਆਂ ਪੰਜ ਛੇ ਪਤਨੀਆਂ (ਸ਼ੁਤਰ-ਮੁਰਗੀਆਂ) ਹੁੰਦੀਆਂ ਹਨ। ਇਹ ਸਾਰੀਆਂ ਹੀ ਇਕੋ ਆਲ੍ਹਣੇ ਵਿਚ ਅੰਡੇ ਦੇਂਦੀਆਂ ਹਨ। ਸ਼ੁਤਰ ਮੁਰਗ ਹੀ ਇਨ੍ਹਾਂ ਅੰਡਿਆਂ ਤੇ ਬੈਠਦਾ ਹੈ ਅਤੇ ਬੱਚਿਆਂ ਦੀ ਦੇਖ ਭਾਲ ਕਰਦਾ ਹੈ। ਅੰਡੇ ਵਿਚੋਂ ਕੋਈ ਛੇ ਸਤ ਹਫਤਿਆਂ ਮਗਰੋਂ ਬੱਚਾ ਨਿਕਲਦਾ ਹੈ। ਇਸ ਦਾ ਅੰਡਾ ਕੋਈ ਵੀਹ ਸੈਂਟੀਮੀਟਰ ਵੱਡਾ ਹੁੰਦਾ ਹੈ। ਇਹ ਸਾਡੇ ਦੇਸ਼ ਦੀ ਮੁਰਗੀ ਦੇ ਆਮ ਅੰਡੇ ਨਾਲੋਂ 12 ਗੁਣਾਂ ਭਾਰਾ ਹੁੰਦਾ ਹੈ। ਇੰਜ ਲਗਦਾ ਹੈ ਜਿਵੇਂ ਕੋਈ ਤਰਬੂਜ਼ ਪਿਆ ਹੋਵੇ।

ਇਸ ਨੂੰ ਆਮ ਕਰ ਕੇ ਅੱਜ ਕਲ ਵੱਡੇ ਵੱਡੇ ਖੇਤਾਂ ਵਿਚ ਪਾਲਿਆ ਜਾਂਦਾ ਹੈ। ਇਥੇ ਇਹ ਬੱਚੇ ਦਿੰਦੇ ਹਨ। ਇਸ ਵਾਤਾਵਰਨ ਵਿਚ ਇਹ ਆਪਣੇ ਆਪ ਨੂੰ ਖੁਸ਼ ਮਹਿਸੂਸ ਕਰਦਾ ਹੈ ਕਿਉਂਕਿ ਖੇਤਾਂ ਵਿਚ ਇਸ ਨੂੰ ਆਪਣੀ ਖੁਰਾਕ (ਪੱਤੇ, ਫਲ ਬੀਜ, ਗੀਟੇ ਆਦਿ) ਆਸਾਨੀ ਨਾਲ ਮਿਲ ਜਾਂਦੀ ਹੈ। ਅੱਜ ਕਲ ਇਸ ਦੇ ਪਰ ਇਕੱਠੇ ਕਰ ਕੇ ਸਜਾਵਟੀ ਚੀਜ਼ਾਂ ਤਿਆਰ ਕੀਤੀਆਂ ਜਾਂਦੀਆਂ ਹਨ। ਪੁਰਾਣੇ ਵਕਤਾਂ ਵਿਚ ਇਨ੍ਹਾਂ ਪਰਾਂ ਦਾ ਪਰਦਾ ਬਣਾ ਕੇ ਮਨੁੱਖ ਆਪਣੇ ਲੱਕ ਦੁਆਲੇ ਵਲ੍ਹੇਟਦੇ ਸਨ। ਇਸ ਦੇ ਚਮੜੇ ਦੇ ਥੈਲੇ ਅਤੇ ਦਸਤਾਨੇ ਬਣਾਏ ਜਾਂਦੇ ਹਨ।

ਇਸ ਦਾ ਮਾਸ ਬੜਾ ਸੁਆਦੀ ਹੁੰਦਾ ਹੈ। ਪਹਿਲਾਂ ਪਹਿਲ ਜੰਗਲੀ ਆਦਮੀ ਇਸ ਪੰਛੀ ਦਾ ਆਮ ਸ਼ਿਕਾਰ ਕਰਦੇ ਹੁੰਦੇ ਸਨ। ਪੁਰਾਣਾ ਮਨੁੱਖ ਇਸ ਦੇ ਵੱਡੇ ਅੰਡੇ ਨੂੰ ਤੋੜ ਕੇ ਵਿਚੋਂ ਖਾਲੀ ਕਰਕੇ ਇਸ ਵਿਚ ਪਾਣੀ ਭਰ ਕੇ ਜ਼ਮ੍ਹਾਂ ਰਖਿਆ ਕਰਦਾ ਸੀ। ਉਨ੍ਹਾਂ ਦਿਨਾਂ ਵਿਚ ਪਾਣੀ ਇਕੱਠਾ ਕਰਕੇ ਰਖਣਾ ਇਕ ਨਿਆਮਤ ਸਮਝੀ ਜਾਂਦੀ ਸੀ। ਜਿਸ ਨੂੰ ਵੀ ਇਹ ਅੰਡਾ ਮਿਲ ਜਾਂਦਾ ਉਹ ਆਪਣੇ ਆਪ ਨੂੰ ਬੜਾ ਖੁਸ਼-ਕਿਸਮਤ ਸਮਝਦਾ ਸੀ।

ਇਹ ਪੰਛੀ ਵਧੇਰੇ ਕਰਕੇ ਅਮਰੀਕਾ, ਆਸਟ੍ਰੇਲੀਆ ਅਤੇ ਅਫਰੀਕਾ ਵਿਚ ਮਿਲਦਾ ਹੈ।

## ਫਲੈਮਿੰਗੋ

ਸ਼ੁਤਰ ਮੁਰਗ ਵਾਂਗ ਇਹ ਵੀ ਇਕ ਲਮਢੀਂਗ ਪੰਛੀ ਹੈ। ਪਰ ਇਹ ਪੰਛੀ ਉਡ ਸਕਦਾ ਹੈ ਕਿਉਂਕਿ ਇਸ ਦੇ ਪਰ ਵੀ ਵੱਡੇ ਹੁੰਦੇ ਹਨ ਤੇ ਭਾਰ ਵੀ ਥੋੜ੍ਹਾ ਹੁੰਦਾ ਹੈ। ਜਦੋਂ ਇਹ ਉਡਦਾ ਹੈ ਤਾਂ ਇਸ ਦੀ ਗਰਦਨ ਬਾਹਰ ਵੱਲ ਆਕੜੀ ਹੋਈ ਹੁੰਦੀ ਹੈ। ਪੰਛੀਆਂ ਦੀ ਖੋਜ ਕਰਨ ਵਾਲੇ ਵਿਦਿਆਰਥੀ ਕਈ ਵਾਰ ਇਸ ਪੰਛੀ ਨੂੰ ਸ਼ੁਤਰ ਮੁਰਗ ਸਮਝਣ ਦਾ ਟਪਲਾ ਖਾ ਜਾਂਦੇ ਹਨ।

ਇਸ ਦਾ ਕੱਦ ਕੋਈ 120 ਸੈਂਟੀਮੀਟਰ ਹੁੰਦਾ ਹੈ। ਇਹ ਪਾਣੀ ਵਿਚ ਤਰਨ ਵਾਲਾ ਇਕ ਮਾਹਰ ਤਰਾਕ ਪੰਛੀ ਹੈ। ਇਸ ਦੀ ਸ਼ਕਲ-ਨੁਹਾਰ ਕਲਹੰਸ ਨਾਲ ਵੀ ਮਿਲਦੀ ਜੁਲਦੀ ਹੈ। ਫਲੈਮਿੰਗੋ ਦੀ ਆਵਾਜ਼ ਵੀ ਕਲਹੰਸ ਨਾਲ ਮਿਲਦੀ ਹੈ। ਇਸ ਦੀ ਗਰਦਨ ਬਹੁਤ ਲੰਮੀ ਹੁੰਦੀ ਹੈ। ਲੱਤਾਂ ਵੀ ਲੰਮੀਆਂ ਪਰ ਮੋਟੀਆਂ ਹੁੰਦੀਆਂ ਹਨ। ਇਸ ਦੇ ਖੰਭ ਗੁਲਾਬੀ ਤੇ ਪੀਲੀ ਭਾਹ ਮਾਰਦੇ ਹਨ। ਚੁੰਝ ਅਗੋਂ ਮੁੜੀ ਹੋਈ ਹੁੰਦੀ ਹੈ।

ਇਹ ਪੰਛੀ ਵੀ ਆਪਣੀਆਂ ਬਸਤੀਆਂ ਬਣਾ ਕੇ ਭਾਰੀ ਗਿਣਤੀ ਵਿਚ ਇਕੱਠੇ ਰਹਿੰਦੇ ਹਨ। ਉਥੇ ਹੀ ਇਹ ਅੰਡੇ ਦਿੰਦੇ ਹਨ ਅਤੇ ਆਪਣੇ ਬੱਚੇ ਪਾਲਦੇ ਹਨ।



ਇਹ ਚਿੱਕੜ ਦੇ ਲਾਗੇ ਹੀ ਆਪਣਾ 60 ਸੈਂਟੀਮੀਟਰ ਉੱਚਾ ਤੰਦੂਰ ਦੀ ਸ਼ਕਲ ਦਾ ਆਲ੍ਹਣਾ ਬਣਾਉਂਦਾ ਹੈ। ਕਈ ਵਾਰ ਇਸ ਦੇ ਨੇੜੇ ਝੀਲ ਵੀ ਹੁੰਦੀ ਹੈ। ਇਸ ਦੇ ਆਲ੍ਹਣੇ ਜ਼ਮੀਨ ਉਪਰ ਵੀ ਸੁੱਕੇ ਚਿੱਕੜ ਦੇ ਬਣੇ ਹੋਏ ਮਿਲਦੇ ਹਨ। ਅੰਡਿਆਂ ਤੇ ਬੈਠਣ ਲਗਿਆਂ ਇਹ ਆਪਣੀਆਂ ਲੱਤਾਂ ਫੈਲਾ ਲੈਂਦਾ ਹੈ। ਨਰ ਤੇ ਮਾਦਾ ਵਾਰੀ ਵਾਰੀ ਅੰਡਿਆਂ ਤੇ ਬੈਠਦੇ ਹਨ। ਜਦੋਂ ਇਹ ਬੈਠਦਾ ਹੈ ਤਾ ਆਪਣੀ ਗਰਦਨ ਮਰੋੜ ਕੇ ਅੰਗਰੇਜ਼ੀ ਦੇ ਆਠੇ (8) ਵਰਗੀ ਬਣਾ ਲੈਂਦਾ ਹੈ।

ਇਹ ਪੰਛੀ ਚਿੱਕੜ ਵਿਚ ਰਹਿੰਦਾ ਹੈ। ਚਿੱਕੜ ਵਿਚ ਆਪਣੀ ਚੁੰਝ ਖੋਭ ਕੇ ਵਿਚੋਂ ਆਪਣੀ ਖੁਰਾਕ (ਬੂਟੇ ਤੇ ਜਲ-ਜੀਵ) ਕਢ ਲੈਂਦਾ ਹੈ।

ਇਹ ਪੰਛੀ ਕੀਨੀਆਂ ਤੇ ਤਨਜ਼ਾਨੀਆਂ (ਟਾਂਗਾਨੀਕਾ) ਦੀਆਂ ਵਾਦੀਆਂ ਵਿਚ ਆਮ ਮਿਲਦਾ ਹੈ। ਸੰਸਾਰ ਵਿਚ ਸਭ ਤੋਂ ਵਧ ਫਲੈਮਿੰਗੋ ਇਥੇ ਹੀ ਹੁੰਦੇ ਹਨ। ਇਥੇ ਕੋਈ ਅੱਠ (8) ਲੱਖ ਦੀ ਗਿਣਤੀ ਵਿਚ ਫਲੈਮਿੰਗੋ ਹਨ। ਭਾਰਤ ਵਿਚ ਵੀ ਕਈ ਥਾਈਂ ਮਿਲਦਾ ਹੈ। ਜਦੋਂ ਇਹ ਉਡਦੇ ਹਨ ਤਾਂ ਹਜ਼ਾਰਾਂ ਦੀ ਗਿਣਤੀ ਵਿਚ ਇਕੱਠੇ ਹੀ ਉਡਦੇ ਹਨ। ਸਵੇਰੇ ਸਵੇਰੇ ਝੀਲ ਉਪਰੋਂ ਇਨ੍ਹਾਂ ਦੀ ਉਡਾਰੀ ਸਵੇਰ ਦੀ ਚੁਪ ਨੂੰ ਇਕਦਮ ਤੋੜ ਦਿੰਦੀ ਹੈ। ਇੰਜ ਲਗਦਾ ਹੈ ਜਿਵੇਂ ਆਸਮਾਨ ਵਿਚ ਕੋਈ ਇੰਜਣ ਚਲ ਰਿਹਾ ਹੋਵੇ। ਇਹ ਅੰਗਰੇਜ਼ੀ ਅੱਖਰ (V) ਦੀ ਸ਼ਕਲ ਬਣਾ ਕੇ ਝੁੰਡਾਂ ਵਿਚ ਉਡਦੇ ਹਨ।

ਲੋਕ ਇਸ ਦਾ ਸ਼ਿਕਾਰ ਕਰ ਕੇ ਇਸ ਦੇ ਪਰ ਸਾਂਭ ਕੇ ਰਖਣ ਦੇ ਸ਼ੁਕੀਨ ਹਨ।

ਫਰਾਂਸ ਸਰਕਾਰ ਇਸ ਪੰਛੀ ਦੀ ਬਹੁਤ ਸੁਰੱਖਿਆ ਕਰ ਰਹੀ ਹੈ ਕਿਉਂਕਿ ਉਸ ਦੇਸ਼ ਵਿਚ ਇਹ ਬਹੁਤ ਘੱਟ ਗਿਣਤੀ ਵਿਚ ਹੁੰਦਾ ਹੈ। ਉਥੇ ਇਸ ਨੂੰ ਇਕ ਸੁੰਦਰ ਪੰਛੀ ਮੰਨਿਆ ਜਾਂਦਾ ਹੈ।

## ਫ਼ੀਜ਼ੈਂਟ

ਸ਼ਕਲ ਵਿਚ ਇਹ ਪੰਛੀ ਸਾਡੇ ਕੌਮੀ ਪੰਛੀ, ਮੋਰ ਵਰਗਾ ਹੀ ਲਗਦਾ ਹੈ। ਇਸ ਦਾ ਕੱਦ-ਬੁੱਤ ਵੀ ਉਨ੍ਹਾ ਕੁ ਹੀ ਹੁੰਦਾ ਹੈ। ਫਰਕ ਸਿਰਫ਼ ਇੰਨਾ ਹੈ ਕਿ ਲੋਕ ਮੋਰ ਦਾ ਸ਼ਿਕਾਰ ਨਹੀਂ ਕਰਦੇ, ਪਰ ਇਸ ਪੰਛੀ ਦਾ ਸ਼ਿਕਾਰ ਕੀਤਾ ਜਾਂਦਾ ਹੈ। ਫ਼ੀਜ਼ੈਂਟ ਦੇ ਸਿਰ ਤੇ ਮੋਰ ਵਾਂਗ ਕਲਗੀ ਨਹੀਂ ਹੁੰਦੀ ਤੇ ਇਸ ਦੇ ਪਰ ਮੋਰ ਵਾਂਗ ਹੁੰਦੇ ਹੋਏ ਵੀ ਬਹੁਤੇ ਭਾਰੇ ਨਹੀਂ ਹੁੰਦੇ। ਇਸ ਪੰਛੀ ਦੀ ਗਰਦਨ ਗੂਹੜੇ ਲਾਲ ਜਾਂ ਨੀਲੇ ਰੰਗ ਦੀ ਹੁੰਦੀ ਹੈ। ਕਿਸੇ ਕਿਸੇ ਫ਼ੀਜ਼ੈਂਟ ਦੀ ਗਰਦਨ ਤੇ ਚਿੱਟੇ ਚਿੱਟੇ ਦਾਗ ਵੀ ਹੁੰਦੇ ਹਨ। ਇਹ ਵੀ ਮੋਰ ਵਾਂਗ ਨਾਚ ਕਰਦਾ ਬੜਾ ਸੁੰਦਰ ਲਗਦਾ ਹੈ। ਇਸ ਦੀਆਂ ਲੱਤਾਂ ਖੰਭਾਂ ਵਾਲਾਂ ਤੋਂ ਹੁੰਦੀਆਂ ਹਨ।



ਮਾਦਾ ਪੰਛੀ ਦਾ ਸਰੀਰ ਨਰ ਨਾਲੋਂ ਘਟ ਡੱਬ-ਖੜੱਬਾ ਹੁੰਦਾ ਹੈ। ਚੀਨ ਵਿਚ ਲਾਲ ਰੰਗ ਦੀ ਗਰਦਨ ਵਾਲਾ ਫ਼ੀਜ਼ੈਂਟ ਬਹੁਤ ਪਸੰਦ ਕੀਤਾ ਜਾਂਦਾ ਹੈ ਤੇ ਆਮ ਵੇਖਣ ਵਿਚ ਆਉਂਦਾ ਹੈ। ਮਲਾਇਆ ਵਿਚ ਇਸ ਨੂੰ ਇਕ ਪਵਿੱਤਰ ਪੰਛੀ ਮੰਨਿਆ ਜਾਂਦਾ ਹੈ।

ਜਿਵੇਂ ਮੁਰਗੇ ਮੁਰਗੀਆਂ ਦੀ ਹਾਲਤ ਵਿਚ ਹੁੰਦਾ ਹੈ, ਇਸ ਤਰ੍ਹਾਂ ਹੀ ਜਿਥੇ ਫ਼ੀਜ਼ੈਂਟਾਂ ਦਾ ਝੁੰਡ ਹੋਵੇ ਉਥੇ ਨਰ ਪੰਛੀ ਇਕ ਦੋ ਹੀ ਹੋਣਗੇ ਤੇ ਮਾਦਾ ਪੰਛੀ ਬਹੁਤ ਸਾਰੇ।

ਇਸ ਪੰਛੀ ਦੀ ਖੁਰਾਕ ਜੰਗਲੀ ਫਲ-ਪੱਤੇ ਤੇ ਕੀੜੇ ਹੁੰਦੀ ਹੈ।

ਫ਼ੀਜ਼ੈਂਟ ਪੰਛੀ ਨਿਵਾਣ ਵਿਚ ਰਹਿਣ ਵਾਲਾ ਹੈ। ਇਹ ਬਹੁਤਾ ਉੱਚਾ ਨਹੀਂ ਉਡ ਸਕਦਾ। ਇਸ ਦਾ ਆਲ੍ਹਣਾ ਕਈ ਵਾਰ ਧਰਤੀ ਤੇ ਹੁੰਦਾ ਹੈ ਜਾਂ ਧਰਤੀ ਤੋਂ ਬਹੁਤ ਉੱਚਾ ਨਹੀਂ ਹੁੰਦਾ। ਆਮ ਤੌਰ ਤੇ ਇਹ ਧਰਤੀ ਤੇ ਹੀ ਤੁਰਦਾ ਫਿਰਦਾ ਨਜ਼ਰ ਆਉਂਦਾ ਹੈ। ਇਸ ਦੇ ਅੰਡੇ ਛੋਟੇ ਤੇ ਗੋਲ ਪਰ ਮਟਿਆਲੇ ਰੰਗ ਦੇ ਹੁੰਦੇ ਹਨ।

ਇਸ ਪੰਛੀ ਦੀਆਂ ਲੱਤਾਂ ਭਾਵੇਂ ਸੁੰਦਰ ਨਹੀਂ ਹੁੰਦੀਆਂ, ਪਰ ਇਹ ਲੱਤਾਂ ਨਾਲ ਹੀ ਦੂਜੇ ਪੰਛੀਆਂ ਨਾਲ ਲੜਦਾ ਹੈ। ਨਰ ਪੰਛੀ ਦੀਆਂ ਲੱਤਾਂ ਤੇ ਕੰਡੇ ਹੁੰਦੇ ਹਨ ਜਿਸ

ਕਾਰਨ ਉਹ ਦੂਜੇ ਪੰਛੀਆਂ ਨੂੰ ਜ਼ਖਮੀ ਕਰਨ ਵਿਚ ਸਫਲ ਹੁੰਦਾ ਹੈ ।

ਇੰਗਲੈਂਡ ਵਿਚ ਇਸ ਪੰਛੀ ਦੀਆਂ ਥੋੜ੍ਹੇ ਥੋੜ੍ਹੇ ਫਰਕ ਨਾਲ ਕਈ ਕਿਸਮਾਂ ਮਿਲਦੀਆਂ ਹਨ, ਕਿਉਂਕਿ ਇਹ ਹੁਣ ਦੋਗਲੀ ਨਸਲ ਦੇ ਵੀ ਪੈਦਾ ਹੋਣ ਲਗ ਪਏ ਹਨ ।

## ਸਾਰਿਕਾ

ਇਹ ਪੰਛੀ ਗਾਇਕ ਪੰਛੀਆਂ ਦੇ ਪਰਿਵਾਰ ਵਿਚੋਂ ਹੈ । ਸੰਸਾਰ ਵਿਚ ਗਾਇਕ ਪੰਛੀਆਂ ਦੀ ਗਿਣਤੀ ਦੂਜੇ ਪੰਛੀਆਂ ਦੇ ਟਾਕਰੇ ਤੇ ਘਟ ਹੈ । ਆਸਮਾਨ ਦੀਆਂ ਧੁਰ ਉਚਾਈਆਂ ਵਿਚ ਇਹ ਪੰਛੀ ਉਡਾਰੀਆਂ ਮਾਰਦਾ ਤੇ ਲੰਮੀ ਸੁਰ ਨਾਲ ਆਵਾਜ਼ ਕਢਦਾ ਬੜਾ ਹੀ ਮਨਮੋਹਣਾ ਲਗਦਾ ਹੈ । ਸਵੇਰ ਸਾਰ ਇਹ ਪੰਛੀ ਗਾਉਣ ਲਗ ਪੈਂਦੇ ਹਨ ਤੇ ਡੂੰਘੀਆਂ ਸ਼ਾਮਾਂ ਤੀਕ ਇਨ੍ਹਾਂ ਦੇ ਗੁਟਕਣ ਦਾ ਸੰਗੀਤ ਚਲਦਾ ਰਹਿੰਦਾ ਹੈ ।

ਸਾਰਿਕਾ ਪੰਛੀ ਕਈ ਰੰਗਾਂ ਦੇ ਹੁੰਦੇ ਹਨ । ਕਈ ਤਾਂ ਸੰਤਰੀ ਰੰਗ ਦੇ ਸਿਰਾਂ ਵਾਲੇ ਹੁੰਦੇ ਹਨ । ਇਹ ਧਰਤੀ ਦੇ ਨੇੜੇ ਨੇੜੇ ਰਹਿਣ ਵਾਲੇ ਪੰਛੀ ਹਨ । ਜਿਹੜੀ ਸਾਰਿਕਾ ਆਮ ਦੇਖਣ ਵਿਚ ਆਉਂਦੀ ਹੈ, ਉਸ ਦਾ ਗਲਾ ਕਾਲੇ ਰੰਗ ਦਾ ਹੁੰਦਾ ਹੈ । ਇਸ ਦਾ ਆਕਾਰ ਮਸਾਂ 20 ਤੋਂ 25 ਸੈਂਟੀਮੀਟਰ ਤਕ ਦਾ ਹੁੰਦਾ ਹੈ । ਸਰੀਰ ਭੂਰੇ ਰੰਗ ਦਾ ਤੇ ਖੰਭ ਗਲੇ ਕੋਲੋਂ ਕਾਲੇ ਹੁੰਦੇ ਹਨ । ਮਾਦਾ ਪੰਛੀ ਦੇ ਸਰੀਰ ਤੇ ਡੱਬ-ਖੜੱਬੇ ਦਾਗ ਹੁੰਦੇ ਹਨ । ਉਸ ਦੀ ਛਾਤੀ ਹਰੇ ਰੰਗ ਦੀ ਹੁੰਦੀ ਹੈ ਤੇ ਉਸ ਦੀ ਗਰਦਨ ਦਵਾਲੇ ਕਾਲਾ ਚੱਕਰ ਹੁੰਦਾ ਹੈ ।

ਇਹ ਪੰਛੀ ਠੰਡ ਵਿਚ ਰਹਿਣਾ ਪਸੰਦ ਕਰਦਾ ਹੈ । ਜਦੋਂ ਗਰਮੀ ਪੈਣ ਲਗਦੀ ਹੈ ਤਾਂ ਸਾਰਿਕਾ ਹਿਮਾਲੀਆ ਪਰਬਤਾਂ ਵਲ ਜਾਂ ਠੰਡੇ ਦੇਸ਼ਾਂ ਵਲ ਚਲੀ ਜਾਂਦੀ ਹੈ । ਬਰਤਾਨੀਆ ਵਿਚ ਇਹ ਪੰਛੀ ਆਮ ਮਿਲਦਾ ਹੈ ।

ਮਈ ਤੇ ਜੂਨ ਦੇ ਮਹੀਨੇ ਇਹ ਪੰਛੀ ਅੰਡੇ ਦੇ ਕੇ ਬੱਚੇ ਕਢਦਾ ਹੈ । ਨਰ ਪੰਛੀ, ਜਿਸ ਦੀ ਗਰਦਨ ਕਾਲੇ ਰੰਗ ਦੀ ਹੁੰਦੀ ਹੈ, ਆਲ੍ਹਣਾ ਤਿਆਰ ਕਰਦਾ ਹੈ । ਆਲ੍ਹਣਾ ਇਕ ਡੂੰਘੇ ਪਿਆਲੇ ਦੀ ਸ਼ਕਲ ਦਾ ਹੁੰਦਾ ਹੈ । ਇਹ ਰੁੱਖਾਂ ਦੀਆਂ ਪਤਲੀਆਂ ਪਤਲੀਆਂ ਟਾਹਣੀਆਂ ਤੋੜ ਕੇ, ਬਣਾਇਆ ਜਾਂਦਾ ਹੈ । ਆਮ ਤੌਰ ਤੇ ਇਹ ਆਪਣੇ ਆਲ੍ਹਣੇ ਨਦੀ ਕਿਨਾਰੇ ਰੁੱਖਾਂ ਤੇ ਬਣਾਉਂਦੇ ਹਨ । ਸਾਰਿਕਾ ਇਕ ਸਮੇਂ ਤਿੰਨ ਤੋਂ ਪੰਜ ਤਕ ਅੰਡੇ ਦਿੰਦੀ ਹੈ । ਇਹ ਅੰਡੇ ਹਲਕੇ ਹਰੇ ਰੰਗ ਦੀ ਭਾਹ ਮਾਰਦੇ ਹਨ । ਅੰਡਿਆਂ ਤੋਂ ਬੱਚੇ ਕੱਢਣ ਲਈ ਨਰ ਤੇ ਮਾਦਾ ਦੋਵੇਂ ਹੀ ਇਨ੍ਹਾਂ ਨੂੰ ਆਪਣੇ ਥੱਲੇ ਰਖਦੇ ਹਨ ।

ਇਹ ਪੰਛੀ ਅਕਤੂਬਰ ਤੋਂ ਅਪਰੈਲ ਤਕ ਪਹਾੜਾਂ ਵਿਚ ਹੀ ਰਹਿੰਦਾ ਹੈ। ਸਰਦੀਆਂ ਵਿਚ ਇਹ ਭਾਰਤ ਦੇ ਮੈਦਾਨਾਂ ਤੋਂ ਉਡਦਾ ਬਰਮਾ ਵਿਚ ਤੇ ਉਸ ਤੋਂ ਵੀ ਪਾਰ ਜਾਂਦਾ ਹੈ।

ਇਸ ਪੰਛੀ ਦੀ ਇਕ ਕਿਸਮ ਪਾਣੀ ਦੇ ਨੇੜੇ ਰਹਿਣਾ ਪਸੰਦ ਕਰਦੀ ਹੈ।

## ਸਟਾਰਕ

ਅਸੀਂ ਇਸ ਨੂੰ ਲਕ ਲਕ ਕਹਿੰਦੇ ਹਾਂ। ਇਹ ਵੀ ਬਗਲਾ-ਪਰਵਾਰ ਅਰਥਾਤ ਹੈਰੇਨ ਦੇ ਪਰਵਾਰ ਦਾ ਹੀ ਇਕ ਜਲ-ਪੰਛੀ ਹੈ। ਬਿਲਕੁਲ ਚਿੱਟਾ ਸਟਾਰਕ ਅੱਜ ਕਲ ਬਹੁਤ ਘੱਟ ਮਿਲਦਾ ਹੈ। ਸਟਾਰਕ ਦੇ ਸਰੀਰ ਦਾ ਕੁਝ ਹਿੱਸਾ ਚਿੱਟਾ ਤੇ ਕੁਝ ਕਾਲਾ ਹੁੰਦਾ ਹੈ। ਇਸ ਦੀ ਚੁੰਝ ਤੇ ਲੱਤਾਂ ਲਾਲ ਰੰਗ ਦੀਆਂ ਹੁੰਦੀਆਂ ਹਨ। ਸਟਾਰਕ ਦੀਆਂ ਵੀ ਕਈ ਕਿਸਮਾਂ ਹੁੰਦੀਆਂ ਹਨ।



ਇਸ ਦੀ ਲੰਬਾਈ ਇਕ ਮੀਟਰ ਦੇ ਕਰੀਬ ਹੁੰਦੀ ਹੈ। ਸਟਾਰਕ ਦੀ ਪੂਛ ਨਹੀਂ ਹੁੰਦੀ। ਇਕ ਸਟਾਰਕ ਚਿੱਟੀ ਗਰਦਨ ਵਾਲਾ ਹੁੰਦਾ ਹੈ। ਇਹ ਦੋਵੇਂ ਕਿਸਮਾਂ ਬੜੀਆਂ ਸ਼ਰਮਾਕਲ ਹਨ। ਕਿਸੇ ਦੀ ਚੁੰਝ ਮੋਟੀ ਤੇ ਕਿਸੇ ਦੀ ਪਤਲੀ ਹੁੰਦੀ ਹੈ। ਕਿਸੇ ਸਟਾਰਕ ਦੀ ਚੁੰਝ ਸਿੱਧੀ ਤੇ ਕਿਸੇ ਦੀ ਅੱਗੋਂ ਥੋੜ੍ਹੀ ਜਿਹੀ ਮੁੜੀ ਹੋਈ ਹੁੰਦੀ ਹੈ। ਇਨ੍ਹਾਂ ਦੀਆਂ ਲੱਤਾਂ ਲੰਮੀਆਂ ਹੁੰਦੀਆਂ ਹਨ ਜਦੋਂ ਸਟਾਰਕ ਉਡਦਾ ਹੈ ਤਾਂ ਆਪਣੀ ਗਰਦਨ ਅਕੜਾ ਲੈਂਦਾ ਹੈ। ਮਦੀਨ ਨਰ ਨਾਲੋਂ ਛੋਟੇ ਕੱਦ ਦੀ ਹੁੰਦੀ ਹੈ।

ਸਟਾਰਕ ਆਪਣੇ ਆਲ੍ਹਣੇ ਵੱਡੇ ਵੱਡੇ ਰੁੱਖਾਂ ਦੇ ਧੁਰ ਉਪਰ, ਚੱਟਾਨਾਂ ਅਤੇ ਬਹੁਤ ਉੱਚੀਆਂ ਇਮਾਰਤਾਂ ਉਪਰ ਬਣਾਉਂਦੇ ਹਨ। ਆਪਣੇ ਆਲ੍ਹਣੇ ਬਣਾ ਕੇ ਇਹ ਕੁਝ ਚਿਰ ਉਥੇ ਰਹਿੰਦੇ ਹਨ ਤੇ ਫਿਰ ਮੌਸਮ ਬਦਲਣ ਤੇ ਬਾਹਰਲੇ ਦੇਸ਼ਾਂ ਨੂੰ ਚਲੇ ਜਾਂਦੇ ਹਨ। ਸਾਲ ਮਗਰੋਂ ਫਿਰ ਆਪਣੇ ਆਲ੍ਹਣਿਆਂ ਵਿਚ ਪਰਤ ਆਉਂਦੇ ਹਨ। ਇਹ ਖੁਲ੍ਹੀ ਹਵਾ ਵਿਚ ਰਹਿਣਾ ਪਸੰਦ ਕਰਦਾ ਹੈ। ਗਰਮੀ ਦਾ ਮੌਸਮ ਇਸ ਨੂੰ ਬਿਲਕੁਲ ਨਹੀਂ ਸੁਖਾਂਦਾ। ਬਾਹਰਲੇ ਦੇਸ਼ਾਂ ਦੇ ਲੋਕ ਸਟਾਰਕ ਪਾਲਣ ਦੇ ਬੜੇ ਸ਼ੁਕੀਨ ਹਨ। ਕਈ ਸ਼ਹਿਰਾਂ ਵਿਚ, ਰੁੱਖ ਬਹੁਤ ਘੱਟ ਹੁੰਦੇ ਹਨ। ਉਥੇ ਉਹ ਆਪਣੇ ਘਰਾਂ ਦੇ ਉਪਰ ਵੱਡੇ ਵੱਡੇ ਬਾਂਸ ਗੱਡ ਕੇ ਉਨ੍ਹਾਂ ਉਪਰ ਛੱਤੇ ਜਿਹੇ ਬਣਾ ਦਿੰਦੇ ਹਨ। ਉਨ੍ਹਾਂ ਉਪਰ ਸਟਾਰਕ ਆਪ ਆਲ੍ਹਣੇ ਬਣਾਉਂਦੇ ਹਨ ਜਾਂ ਲੋਕੀ ਆਪਣੇ ਤੌਰ ਤੇ ਆਲ੍ਹਣੇ ਬਣਾ ਦਿੰਦੇ ਹਨ।

ਇਸ ਦੀਆਂ ਆਦਤਾਂ ਹੈਰੋਨ ਨਾਲ ਮਿਲਦੀਆਂ ਹਨ। ਜਦੋਂ ਨਰ ਸਟਾਰਕ ਮਾਦਾ ਸਟਾਰਕ ਨੂੰ ਖੁਰਾਕ ਦਿੰਦਾ ਹੈ ਜਾਂ ਆਲ੍ਹਣਾ ਬਣਾਉਣ ਲਈ ਕੋਈ ਹੋਰ ਚੀਜ਼ ਲਿਆ ਕੇ ਦਿੰਦਾ ਹੈ ਤਾਂ ਮਾਦਾ ਸਟਾਰਕ ਆਪਣੀ ਗਰਦਨ ਘੁੰਮਾ ਕੇ ਛੇਤੀ ਨਾਲ ਆਪਣੀ ਲੰਮੀ ਚੁੰਝ ਨਾਲ ਉਸ ਤੋਂ ਚੀਜ਼ਾਂ ਖੋਹ ਲੈਂਦੀ ਹੈ। ਫਿਰ ਦੋਵੇਂ ਪਰ ਫੜਫੜਾਂਦੇ ਹਨ ਤੇ ਬਹੁਤ ਜ਼ੋਰ ਦਾ ਚੀਕ-ਚਿਹਾੜਾ ਪਾਉਂਦੇ ਹਨ। ਅਸਲ ਵਿਚ ਇੰਜ ਉਹ ਆਪਣੀ ਖੁਸ਼ੀ ਦਾ ਪਰਗਟਾਵਾ ਕਰ ਰਹੇ ਹੁੰਦੇ ਹਨ।

ਆਮ ਸਟਾਰਕ ਸਮੁੰਦਰ ਜਾਂ ਦਰਿਆਵਾਂ ਅਤੇ ਝੀਲਾਂ ਵਿਚਲੀਆਂ ਮੱਛੀਆਂ ਤੇ ਹੋਰ ਜਲਜੀਵ ਖਾਂਦੇ ਹਨ। ਅਫਰੀਕਾ ਦਾ ਮੈਰੀਬਊ ਸਟਾਰਕ (ਜੋ ਆਮ ਸਟਾਰਕ ਨਾਲੋਂ ਵੀ ਵੱਡਾ ਹੁੰਦਾ ਹੈ) ਮਨੁੱਖ ਜਾਂ ਹੋਰ ਜੀਵਾਂ ਦੇ ਮੁਰਦਿਆਂ ਦਾ ਗਲਿਆ ਸੜਿਆ ਮਾਸ ਖਾਂਦਾ ਹੈ। ਇਸ ਦੀ ਸ਼ਕਲ ਬੜੀ ਭੱਦੀ ਜਿਹੀ ਹੁੰਦੀ ਹੈ।

ਸਟਾਰਕ ਨੂੰ ਜਦੋਂ ਕੋਈ ਖੁਰਾਕ ਮਿਲਦੀ ਹੈ ਤਾਂ ਉਹ ਉਸ ਨੂੰ ਚਿੱਥ ਚਿੱਥ ਕੇ ਆਪਣੇ ਅੰਦਰ ਨਿਗਲ ਲੈਂਦਾ ਹੈ। ਫਿਰ ਉਹੀ ਖੁਰਾਕ ਤਰਲ ਜਿਹੀ ਬਣਾ ਕੇ ਆਪਣੀ ਚੁੰਝ ਵਿਚ ਕੱਢ ਲੈਂਦਾ ਹੈ। ਇਹੀ ਤਰਲ ਖੁਰਾਕ ਫਿਰ ਉਹ ਆਪਣੇ ਬੋਟਾਂ ਦੇ ਮੂੰਹ ਵਿਚ ਪਾ ਪਾ ਕੇ ਖੁਆਉਂਦਾ ਹੈ। ਇਸ ਤਰ੍ਹਾਂ ਬੋਟ ਇਹ ਤਰਲ ਖੁਰਾਕ ਛੇਤੀ ਹਜ਼ਮ ਕਰ ਲੈਂਦੇ ਹਨ।

ਭਾਰਤ ਵਿਚ ਤਿੰਨ ਚਾਰ ਕਿਸਮਾਂ ਦੇ ਸਟਾਰਕ ਮਿਲਦੇ ਹਨ। ਯੂਰਪ ਵਿਚ,

ਇਸ ਦੀਆਂ ਕੁਝ ਇਕ ਅਜਿਹੀਆ ਵੰਨਗੀਆਂ ਵੀ ਹਨ, ਜਿਨ੍ਹਾਂ ਦੇ ਰੰਗ ਤੇ ਸ਼ਕਲਾਂ ਵਖੋ ਵਖਰੇ ਹਨ।

## ਹੰਸ

ਇਸ ਪੰਛੀ ਨੂੰ ਸਾਡੇ ਦੇਸ਼ ਵਿਚ ਪਵਿੱਤਰ ਤੇ ਸ਼ਾਹੀ ਮੰਨਿਆ ਜਾਂਦਾ ਹੈ। ਅਜ ਸਾਡੇ ਦੇਸ਼ ਦਾ ਕੌਮੀ ਪੰਛੀ ਮੋਰ ਹੈ। ਸਾਡੇ ਪੁਰਾਣੇ ਇਤਿਹਾਸ ਅਨੁਸਾਰ ਹੰਸ ਨੂੰ ਰਾਜੇ ਮਹਾਰਾਜੇ ਪਾਲਦੇ ਹੁੰਦੇ ਸਨ।



ਇਹ ਗੰਦੇ ਛਪੜਾਂ ਦੀ ਥਾਵੇਂ ਸਾਫ਼-ਸੁੱਥਰੇ ਸਰੋਵਰਾਂ ਤੇ ਝੀਲਾਂ ਵਿਚ ਰਹਿਣਾ ਪਸੰਦ ਕਰਦਾ ਹੈ। ਹੰਸ ਝੀਲਾਂ ਅਤੇ ਸਰੋਵਰਾਂ ਦੇ ਕੰਢੇ ਸੈਂਕੜਿਆਂ ਦੀ ਗਿਣਤੀ ਵਿਚ ਇਕੱਠੇ ਫਿਰਦੇ ਵੇਖੇ ਜਾ ਸਕਦੇ ਹਨ। ਹੰਸ ਆਪਣਾ ਆਲ੍ਹਣਾ ਪਾਣੀ ਦੇ ਨੇੜੇ ਦੀ ਧਰਤੀ ਤੇ ਬਣਾਉਂਦਾ ਹੈ। ਕਈ ਵਾਰ ਇਹ ਪਾਣੀ ਉਪਰ ਵੀ ਬਣਿਆ ਮਿਲਦਾ ਹੈ।

ਹੰਸ, ਹੋਰ ਪੰਛੀਆਂ ਦੇ ਟਾਕਰੇ ਆਪਣੇ ਬੱਚਿਆਂ ਦੀ ਪਾਲਣਾ ਵਧੇਰੇ ਚੰਗੀ ਤਰ੍ਹਾਂ ਕਰਦੇ ਹਨ। ਜੰਮਣ ਵੇਲੇ ਬੱਚਿਆਂ ਦੀਆਂ ਗਰਦਨਾਂ ਲੰਮੀਆਂ ਨਹੀ ਹੁੰਦੀਆਂ। ਇਹ ਬੱਚਿਆਂ ਦੇ ਵਾਧੇ ਦੇ ਨਾਲ ਨਾਲ ਲੰਮੀਆਂ ਹੁੰਦੀਆਂ ਜਾਂਦੀਆਂ ਹਨ। ਹੰਸਾਂ ਦੇ ਬੱਚੇ ਪੈਦਾ ਹੋਣ ਪਿਛੋਂ ਆਪਣੇ ਆਪ ਹੀ ਤਰਨ ਅਤੇ ਖਾਣ-ਪੀਣ ਦੇ ਸਮਰੱਥ ਹੁੰਦੇ ਹਨ, ਪਰ ਫਿਰ ਵੀ ਇਹ ਨੌ ਮਹੀਨੇ ਤਕ ਆਪਣੇ ਮਾਤਾ-ਪਿਤਾ ਦੇ ਨਾਲ ਰਹਿੰਦੇ ਹਨ।

ਹੰਸ ਜਲ-ਪੰਛੀ ਹੁੰਦਿਆ ਹੋਇਆਂ ਵੀ ਦੂਜੇ ਪੰਛੀਆਂ ਵਾਂਗ ਮੱਛੀਆਂ, ਡੱਡੂ ਤੇ ਹੋਰ ਜਲ-ਜੀਵ ਨਹੀਂ ਖਾਂਦਾ। ਇਸ ਦੀ ਖ਼ੁਰਾਕ ਛੋਟੇ ਛੋਟੇ ਸਿੱਧੇ ਘੋਗੇ ਤੇ ਬਨਸਪਤੀ ਹੈ। ਧਾਰਮਕ ਪੁਸਤਕਾਂ ਅਨੁਸਾਰ ਇਸ ਦੀ ਖ਼ੁਰਾਕ ਮੋਤੀ ਹੈ।

ਭਾਰਤ ਵਿਚ ਮਿਲਦੇ ਹੰਸ ਚਿੱਟੇ ਰੰਗ ਦੇ ਹੁੰਦੇ ਹਨ। ਇਹ ਥੋੜ੍ਹੀ ਥੋੜ੍ਹੀ ਗੁਲਾਬੀ ਭਾਹ ਵੀ ਮਾਰਦੇ ਹਨ। ਆਸਟਰੇਲੀਆ ਵਿਚ ਕਾਲੇ ਰੰਗ ਦੇ ਹੰਸ ਹੁੰਦੇ ਹਨ। ਦੱਖਣੀ ਅਮਰੀਕਾ ਵਿਚਲੇ ਹੰਸ ਦੀ ਗਰਦਨ ਕਾਲੀ ਹੁੰਦੀ ਹੈ। ਬਾਕੀ ਤਾਂ ਸਾਰੇ ਹੰਸਾਂ ਦੀ ਆਵਾਜ਼ ਬੜੀ ਸੋਹਣੀ ਹੁੰਦੀ ਹੈ, ਪਰ ਬਰਤਾਨੀਆਂ ਦੇ ਹੰਸ ਗੁੰਗੇ ਹੁੰਦੇ ਹਨ। ਉਨ੍ਹਾਂ ਦੀ ਚੁੰਝ ਸੰਤਰੀ ਰੰਗ ਦੀ ਹੁੰਦੀ ਹੈ ਤੇ ਚੁੰਝ ਦਾ ਉਪਰਲਾ ਸਿਰਾ ਕਾਲਾ ਹੁੰਦਾ ਹੈ। ਜਦੋਂ ਇਹ ਉਡਦੇ ਹਨ ਤਾਂ ਇਨ੍ਹਾਂ ਦੇ ਖੰਭਾਂ ਦੇ ਫੜਕਣ ਨਾਲ ਬੜੀ ਆਵਾਜ਼ ਪੈਦਾ ਹੁੰਦੀ ਹੈ। ਬਰਤਾਨੀਆਂ ਵਿਚ ਇਸ ਨੂੰ ਲੋਕ ਪਾਲਦੇ ਵੀ ਹਨ, ਕਿਉਂਕਿ ਕਿਸੇ ਵੇਲੇ ਉਥੋਂ ਦੇ ਬਾਦਸ਼ਾਹਾਂ ਨੂੰ ਇਹ ਪੰਛੀ ਪਾਲਣ ਦਾ ਬੜਾ ਸ਼ੌਕ ਹੁੰਦਾ ਸੀ।

ਸਕਾਟਲੈਂਡ ਦਾ ਹੰਸ ਗਰਜ ਪੈਦਾ ਕਰਦਾ ਹੈ। ਇਸ ਦਾ ਆਕਾਰ ਗੁੰਗੇ ਹੰਸ ਦੇ ਕੱਦ ਕਾਠ ਜਿੰਨਾ ਹੁੰਦਾ ਹੈ। ਇਹ ਆਮ ਹੰਸਾਂ ਵਾਂਗ ਆਪਣੀ ਗਰਦਨ ਟੇਢੀ ਨਹੀਂ, ਸਗੋਂ ਅਕੜਾ ਕੇ ਰਖਦਾ ਹੈ। ਇਸ ਦੀ ਚੁੰਝ ਅਗੋਂ ਫੁੱਲੀ ਹੋਈ ਨਹੀਂ ਹੁੰਦੀ। ਇਸ ਦੀ ਖ਼ੁਰਾਕ ਪਾਣੀ ਹੇਠਲੀ ਬਨਸਪਤੀ ਹੈ। ਇਕ ਹੋਰ ਕਿਸਮ ਦਾ ਹੰਸ ਵੀ ਹੁੰਦਾ ਹੈ, ਜਿਸ ਦੀ ਆਵਾਜ਼ ਸੀਟੀ ਵਾਂਗ ਸੁਣਾਈ ਦਿੰਦੀ ਹੈ। ਕੈਲੇਫੋਰਨੀਆਂ ਵਿਚ ਮਿਲਦੇ ਹੰਸ ਦੀ ਚੁੰਝ ਕਾਲੀ ਹੁੰਦੀ ਹੈ।

## ਕਾਰਮੋਰੈਂਟ

ਇਹ ਇਕ ਪ੍ਰਕਾਰ ਦੀ ਸਮੁੰਦਰੀ ਚਿੜੀ ਹੈ, ਪਰ ਇਹ ਆਕਾਰ ਵਿਚ ਸਾਡੇ ਦੇਸ਼ ਦੀ ਚਿੜੀ ਨਾਲੋਂ ਕਿਤੇ ਵੱਡੀ ਹੁੰਦੀ ਹੈ।

ਕਾਰਮੋਰੈਂਟ ਸਮੁੰਦਰੀ ਕੰਢਿਆਂ ਤੇ ਰਹਿਣ ਵਾਲਾ ਪੰਛੀ ਹੈ। ਇਸ ਦਾ ਕੱਦ ਕੋਈ 30 ਸੈਂਟੀਮੀਟਰ ਹੁੰਦਾ ਹੈ। ਇਸ ਦਾ ਰੰਗ ਗੂਹੜਾ ਕਾਲਾ ਜਾ ਮਟਿਆਲਾ ਹੁੰਦਾ ਹੈ। ਇਸ ਦੀ ਚੁੰਝ ਲੰਮੀ, ਅਗੋਂ ਮੁੜੀ ਹੋਈ ਤੇ ਨੋਕੀਲੀ ਹੁੰਦੀ ਹੈ। ਇਸ ਦੀ ਮਦਦ ਨਾਲ ਉਹ ਮੱਛੀਆਂ ਬੜੀ ਆਸਾਨੀ ਨਾਲ ਫੜ ਸਕਦਾ ਹੈ। ਇਹ ਬਹੁਤ ਉੱਚਾ ਨਹੀਂ ਉਡ ਸਕਦਾ। ਇਸ ਪੰਛੀ ਦੇ ਪੈਰ ਚੌੜੇ ਜਾਲੀਦਾਰ ਝਿੱਲੀ ਵਾਲੇ ਹੁੰਦੇ ਹਨ। ਇਸ ਦੀ ਮਦਦ ਨਾਲ ਇਹ ਆਸਾਨੀ ਨਾਲ ਤਰ ਵੀ ਲੈਂਦਾ ਹੈ।



ਇਕ ਕਾਰਮੋਰੈਂਟ ਘਸਮੈਲੇ ਹਰੇ ਰੰਗ ਦਾ ਵੀ ਹੁੰਦਾ ਹੈ। ਉਸ ਦਾ ਕੱਦ ਆਮ ਕਾਰਮੋਰੈਂਟਾਂ ਨਾਲੋਂ ਮੱਧਰਾ ਹੁੰਦਾ ਹੈ। ਉਸ ਦੇ ਪਰ, ਗਲ਼ਾ ਤੇ ਮੂੰਹ ਹਰਿਆਲੀ ਭਾਹ ਮਾਰਦੇ ਕਾਲੇ ਜਿਹੇ ਹੁੰਦੇ ਹਨ ਜਦੋਂ ਕਿ ਆਮ ਕਾਰਮੋਰੈਂਟ ਦਾ ਗਲ਼ਾ ਚਿੱਟੇ ਜਾਂ ਹਲਕੇ ਪੀਲੇ ਰੰਗ ਦਾ ਹੁੰਦਾ ਹੈ।

ਇਹ ਪੰਛੀ ਆਮ ਕਰਕੇ ਝੁੰਡਾਂ ਵਿਚ ਰਹਿੰਦੇ ਹਨ। ਇਹਦੇ ਝੁੰਡ ਚੱਟਾਨਾਂ ਉਪਰ ਬਣੇ ਆਲ੍ਹਣਿਆਂ, ਦਰਿਆਵਾਂ, ਸਮੁੰਦਰਾਂ ਜਾਂ ਝੀਲਾਂ ਦੇ ਉਪਰ ਥੋੜ੍ਹੀ ਜਿਹੀ ਉਚਾਈ ਤੇ ਉਡਦੇ ਹਨ। ਉਡਣ ਸਮੇਂ ਇਹ ਅੰਗ੍ਰੇਜ਼ੀ ਦੇ ਅੱਖਰ ਵੀ (V) ਦੀ

ਸ਼ਕਲ ਬਣਾ ਲੈਂਦੇ ਹਨ। ਕਈ ਵਾਰ ਚੱਟਾਨਾਂ ਉਪਰ ਇਹ ਸਹਿੰਦੀ ਧੁੱਪ ਵਿਚ ਅੱਧੇ ਪਰ ਖਿਲਾਰੀ ਝੁੰਡਾਂ ਵਿਚ ਬੈਠੇ ਧੁੱਪ ਸੇਕਦੇ ਵੀ ਵੇਖੇ ਜਾ ਸਕਦੇ ਹਨ। ਇਹ ਪੰਛੀ ਚੱਟਾਨਾਂ ਨੂੰ ਛੱਡ ਕੇ ਕਦੀ ਕਦੀ ਵੱਤਰ ਵਾਲੀ ਜ਼ਮੀਨ ਤੇ ਝੀਲਾਂ, ਦਰਿਆਵਾਂ ਦੇ ਕੰਢਿਆਂ ਅਤੇ ਰੁੱਖਾਂ ਦੇ ਨਾਲ ਨਾਲ ਆਪਣੇ ਆਲ੍ਹਣੇ ਬਣਾਉਂਦੇ ਹਨ।

ਇਹ ਪੰਛੀ ਇਕ ਰੁੱਤੇ ਦੋ ਜਾਂ ਤਿੰਨ ਵੱਡੇ ਆਕਾਰ ਦੇ ਅੰਡੇ ਦਿੰਦਾ ਹੈ। ਅੰਡੇ ਸਿਰਿਆਂ ਤੋਂ ਗੂਹੜੇ ਤੇ ਬਾਕੀ ਹਿੱਸੇ ਤੋਂ ਮੱਧਮ ਨੀਲੀ ਚਮਕੀਲੀ ਭਾਹ ਮਾਰਦੇ ਹਨ। ਆਪਣੇ ਅੰਡਿਆਂ ਨੂੰ ਸੱਪਾਂ ਆਦਿ ਤੋਂ ਬਚਾ ਕੇ ਰਖਣ ਲਈ ਇਹ ਆਪਣੇ ਆਲ੍ਹਣੇ ਨੂੰ ਸਮੁੰਦਰੀ ਝਾੜੀਆਂ ਦੀਆਂ ਟਾਹਣੀਆਂ ਨਾਲ ਢੱਕ ਕੇ ਰਖਦਾਂ ਹੈ।

ਇਹ ਸਮੁੰਦਰੀ ਕੇਂਢਿਆਂ ਤੇ ਮੱਛੀਆਂ ਖਾਂਦਾ ਹੈ। ਮੱਛੀਆਂ ਖਾਣ ਪਿਛੋਂ ਹੱਡੀਆਂ ਤੇ ਹੋਰ ਨਿਕ-ਸੁੱਕ ਬਚ ਜਾਂਦਾ ਹੈ। ਉਸ ਦੀ ਬੜੀ ਵਧੀਆ ਖਾਦ ਤਿਆਰ ਹੁੰਦੀ ਹੈ। ਦੁਨੀਆਂ ਵਿਚ ਕੁਦਰਤੀ ਤੌਰ ਤੇ ਬਣੀ ਸਭ ਤੋਂ ਵਧੀਆ ਤੇ ਸਭ ਤੋਂ ਜ਼ਿਆਦਾ ਖਾਦ ਪੀਰੂ ਦੇ ਸਮੁੰਦਰੀ ਤੱਟਾਂ ਤੇ ਮਿਲਦੀ ਹੈ। ਇਸ ਤੋਂ ਹੀ ਪੀਰੂ ਦੇਸ਼ ਨੂੰ ਕਰੋੜਾਂ ਰੁਪਏ ਦੀ ਆਮਦਨ ਹੁੰਦੀ ਹੈ।

ਭਾਵੇਂ ਕਾਰਮੋਰੈਂਟ ਦੁਨੀਆਂ ਦੇ ਸਾਰਿਆਂ ਹਿੱਸਿਆਂ ਵਿਚ ਹੁੰਦਾ ਹੈ ਪਰ ਅਮਰੀਕਾ ਤੇ ਬਰਤਾਨੀਆਂ ਦੇ ਸਮੁੰਦਰੀ ਤੱਟਾਂ ਤੇ ਇਸ ਦੀ ਬਹੁਲਤਾ ਹੈ। ਇਹ ਪੀਰੂ ਦੇ ਸਮੁੰਦਰੀ ਤੱਟ ਤੇ ਹਜ਼ਾਰਾਂ ਦੀ ਗਿਣਤੀ ਵਿਚ ਝੁੰਡਾਂ ਵਿਚ ਵੇਖੇ ਜਾ ਸਕਦੇ ਹਨ। ਕੁਦਰਤ ਦੀ ਕਿੰਨੀ ਅਜੀਬ ਖੇਡ ਹੈ ਕਿ ਇਕ ਪਾਸੇ ਇਹ ਇੰਗਲੈਂਡ ਵਰਗੇ ਠੰਡੇ ਦੇਸ਼ ਵਿਚ ਰਹਿੰਦਾ ਹੈ ਅਤੇ ਦੂਜੇ ਪਾਸੇ ਪੀਰੂ ਵਰਗੇ ਗਰਮ ਦੇਸ਼ ਵਿਚ ਵੀ ਪੂਰੇ ਆਨੰਦ ਨਾਲ ਜੀਵਨ ਮਾਣਦਾ ਹੈ।

## ਹਾਰਨਬਿਲ

ਸਾਡੇ ਦੇਸ਼ ਵਿਚ ਇਸ ਪੰਛੀ ਨੂੰ ਧਨੇਸ਼ ਸਦਦੇ ਹਨ।

ਇਸ ਪੰਛੀ ਦੀ ਚੁੰਝ ਪਸ਼ੂਆਂ ਦੇ ਸਿੰਙਾਂ (Horns) ਵਾਂਗ ਹੁੰਦੀ ਹੈ। ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਦੋ ਸਿੰਙ ਜੁੜੇ ਹੋਏ ਹੋਣ। ਬਿਲ ਦਾ ਅਰਥ ਹੈ, ਚੁੰਝ। ਇਸੇ ਲਈ ਇਸ ਪੰਛੀ ਦਾ ਨਾ ਹਾਰਨਬਿਲ ਪੈ ਗਿਆ ਹੈ। ਨਰ ਪੰਛੀ ਦੀ ਸ਼ਕਲ ਵਿਚ ਫ਼ਰਕ ਹੁੰਦਾ ਹੈ। ਮਾਦਾ ਦੀਆਂ ਅੱਖਾਂ ਦੇ ਆਸੇ ਪਾਸੇ ਚਿਟਿਆਈ ਹੁੰਦੀ ਹੈ। ਇਸ ਦੇ ਉਲਟ ਨਰ ਪੰਛੀ ਦੇ ਪਰ ਕਾਲੇ ਜਾਂ ਨੀਲੀ ਭਾਹ ਮਾਰਦੇ ਹਨ ਤੇ ਪੂਛ ਚਿੱਟੇ ਰੰਗ ਦੀ ਜਾਂ ਭੂਰੀ ਹੁੰਦੀ ਹੈ।

ਇਸ ਦੇ ਸਿਰ ਉਪਰ ਸਜਾਵਟੀ ਬੱਣਤਰ ਦਾ ਲੋਹ-ਟੋਪ ਬਣਿਆ ਹੁੰਦਾ ਹੈ। ਭਾਵੇਂ ਇਸ ਦਾ ਸਰੀਰ ਕੋਈ ਬਹੁਤਾ ਵੱਡਾ ਨਹੀਂ ਹੁੰਦਾ, ਪਰ ਇਸ ਦਾ ਸਿਰ ਸਰੀਰ ਦੇ ਟਾਕਰੇ ਤੇ ਚੰਗਾ ਵੱਡਾ ਹੁੰਦਾ ਹੈ।



ਸਿੰਙਾਂ ਵਰਗੀ ਚੁੰਝ ਦੇ ਅੰਦਰਵਾਰ ਇਕ ਨਲਕੀ ਨੁਮਾ ਹਲਕੀ ਜਿਹੀ ਹੱਡੀ ਦਾ ਸਹਾਰਾ ਹੁੰਦਾ ਹੈ। ਉਸ ਨਾਲ ਇਸ ਦੀ ਚੁੰਝ ਦੀ ਪਕੜ ਮਜ਼ਬੂਤ ਹੁੰਦੀ ਹੈ।

ਭਾਰਤੀ ਧਨੇਸ਼ ਡੇਢ ਮੀਟਰ ਲੰਮਾ ਹੁੰਦਾ ਹੈ। ਕਈ ਵਾਰ ਕੋਈ ਹੋਰ ਵੱਡਾ ਪੰਛੀ ਜਾਂ ਸੱਪ ਆਦਿ ਨਰ-ਧਨੇਸ਼ ਨੂੰ ਮਾਰ ਦਿੰਦਾ ਹੈ। ਉਦੋਂ ਕੋਈ ਹੋਰ ਨਰ ਧਨੇਸ਼ ਉਸ ਵਿਧਵਾ ਧਨੇਸ਼ ਕੋਲ ਆ ਕੇ ਉਸ ਨੂੰ ਖੁਰਾਕ ਪਹੁੰਚਾਣੀ ਸ਼ੁਰੂ ਕਰ ਦਿੰਦਾ ਹੈ। ਇਹ ਆਪਣੇ ਆਲ੍ਹਣੇ ਨੂੰ ਬੰਦ ਰਖਦੀ ਹੈ ਤਾਂ ਜੋ ਬੱਚੇ ਅਤੇ ਆਪ (ਮਾਦਾ ਧਨੇਸ਼) ਹੋਰ ਵੈਰੀਆਂ ਦੀ ਨਜ਼ਰ ਤੋਂ ਬਚੀ ਰਹੇ। ਬਾਂਦਰ ਇਸ ਪੰਛੀ ਦਾ ਬਹੁਤ ਵੱਡਾ ਵੈਰੀ ਮੰਨਿਆਂ ਜਾਂਦਾ ਹੈ।

ਇਸ ਪੰਛੀ ਦੀਆਂ ਕੋਈ 60 ਕਿਸਮਾਂ ਹਨ ਜੋ ਭੂ-ਮੱਧ ਰੇਖਾ ਦੇ ਅਫਰੀਕਾ ਦੇ ਇਲਾਕੇ ਤੋਂ ਲੈ ਕੇ ਦੂਰ ਪੂਰਬ ਦੇ ਦੇਸ਼ਾਂ ਤਕ ਫੈਲੇ ਹੋਏ ਹਨ। ਇਸ ਪੰਛੀ ਦੇ ਪਰਵਾਰ ਵਿਚ ਹੂਪੂ ਤੇ ਕਿੰਗ ਫਿਸ਼ਰ (ਮੱਛੀ ਲੋਕਾ) ਵੀ ਸ਼ਾਮਲ ਹਨ। ਧਨੇਸ਼ ਆਪਣੇ ਪਰਵਾਰ ਦੇ ਪੰਛੀਆਂ ਵਿਚ ਸਭ ਤੋਂ ਵੱਡਾ ਪੰਛੀ ਹੈ।

ਮਾਦਾ ਪੰਛੀ ਦਰਖਤ ਦੇ ਖੋਖਲੇ ਤਣੇ ਵਿਚ ਇਕ ਰੁੱਤੇ ਦੋ ਜਾਂ ਤਿੰਨ ਅੰਡੇ ਦਿੰਦੀ ਹੈ। ਅੰਡਿਆਂ ਨੂੰ ਸੇਣ ਪਿਛੋਂ ਜਦੋਂ ਉਨ੍ਹਾਂ ਵਿਚੋਂ ਬੱਚੇ ਨਿਕਲਣ ਵਾਲੇ ਹੁੰਦੇ

ਹਨ ਤਾਂ ਨਰ-ਧਨੇਸ਼ ਆਲ੍ਹਣੇ ਦਾ ਰਸਤਾ ਮਿੱਟੀ ਨਾਲ ਬੰਦ ਕਰ ਦਿੰਦਾ ਹੈ। ਕਦੀ ਕਦੀ ਮਾਦਾ-ਧਨੇਸ਼ ਵੀ ਇਸ ਕੰਮ ਵਿਚ ਉਸ ਦੀ ਮਦਦ ਕਰਦੀ ਹੈ। ਸਿਰਫ਼ ਇਕ ਤੰਗ ਜਿਹਾ ਰਸਤਾ ਖੁਲ੍ਹਾ ਰਖਿਆ ਜਾਂਦਾ ਹੈ। ਇਸ ਰਾਹੀਂ ਮਾਂ-ਧਨੇਸ਼ ਆਪਣੀ ਚੁੰਝ ਬਾਹਰ ਕੱਢ ਕੇ ਨਰ ਧਨੇਸ਼ ਤੋਂ ਖ਼ੁਰਾਕ ਪਰਾਪਤ ਕਰਦੀ ਹੈ। ਮਾਦਾ ਬੱਚੇ ਦੇ ਹੋਸ਼ ਸੰਭਾਲਣ ਤਕ ਆਲ੍ਹਣੇ ਵਿਚ ਕੈਦ ਰਹਿੰਦੀ ਹੈ। ਜਦੋਂ ਬੱਚਾ ਕੁਝ ਸਿਆਣਾ ਹੋ ਕੇ ਆਪਣੀ ਖ਼ੁਰਾਕ ਲਭਣ ਦੇ ਯੋਗ ਹੋ ਜਾਂਦਾ ਹੈ, ਉਦੋਂ ਹੀ ਇਹ ਬਾਹਰ ਆਉਂਦੀ ਹੈ।

ਵੇਖਣ ਨੂੰ ਇਹ ਪੰਛੀ ਬੜਾ ਭੱਦਾ ਬਦਸ਼ਕਲ ਤੇ ਕੁਝ ਕੁਢੱਬਾ ਜਿਹਾ ਲਗਦਾ ਹੈ, ਪਰ ਇਹ ਇਕ ਟਾਹਣੀ ਤੋਂ ਦੂਜੀ ਟਾਹਣੀ ਤਕ ਬੜੀ ਆਸਾਨੀ ਨਾਲ ਉੜ ਕੇ ਜਾ ਸਕਦਾ ਹੈ।

ਇਸ ਦੀ ਖ਼ੁਰਾਕ ਫਲ, ਫੁੱਲ ਤੇ ਪੱਤੇ ਹਨ। ਅੰਗੂਰ ਇਸ ਦਾ ਮਨ-ਭਾਉਂਦਾ ਖਾਜਾ ਹੈ। ਅੰਗੂਰ ਦੇ ਗੁੱਛੇ ਨੂੰ ਖਰਾਬ ਕੀਤੇ ਬਿਨਾਂ ਇਹ ਅੰਗੂਰ ਆਰਾਮ ਨਾਲ ਖਾ ਲੈਂਦਾ ਹੈ। ਇਸ ਤੋਂ ਇਲਾਵਾ ਇਹ ਚੂਹਿਆਂ ਦੇ ਬੱਚੇ ਤੇ ਕੋਹੜ ਕਿਰਲੀਆਂ ਵੀ ਖਾ ਜਾਂਦੇ ਹਨ।

ਇਹ ਪੰਛੀ ਦੱਖਣੀ ਭਾਰਤ ਤੇ ਮਲਾਇਆ ਵਿਚ ਆਮ ਮਿਲਦਾ ਹੈ। ਸਾਡੇ ਦੇਸ ਵਿਚ ਇਹ ਦੱਖਣੀ ਭਾਰਤ, ਮੱਧ ਪ੍ਰਦੇਸ਼, ਬਿਹਾਰ, ਉੱਤਰ ਪ੍ਰਦੇਸ਼ ਤੇ ਉੜੀਸਾ ਵਿਚ ਵੇਖਿਆ ਜਾ ਸਕਦਾ ਹੈ।

## ਗੋਲੰਦਾ

ਇਸ ਪੰਛੀ ਨੂੰ ਅੰਗ੍ਰੇਜ਼ੀ ਵਿਚ ਕਰਲੀਊ (curlew) ਕਹਿੰਦੇ ਹਨ।

ਇਹ ਇਕ ਜਲ-ਪੰਛੀ ਹੈ। ਸਮੁੰਦਰੀ ਕੰਢਿਆਂ ਤੇ ਇਹ ਬਹੁਤ ਗਿਣਤੀ ਵਿਚ ਮਿਲਦਾ ਹੈ। ਇਸ ਦੀ ਪਛਾਣ ਕਰਨੀ ਕੋਈ ਔਖੀ ਨਹੀਂ। ਇਸ ਦੀਆਂ ਲੱਤਾਂ ਕਾਫ਼ੀ ਲੰਮੀਆਂ ਹੁੰਦੀਆਂ ਹਨ। ਕਾਫ਼ੀ ਲੰਮੀ ਤੇ ਹੇਠਾਂ ਵਲ ਮੁੜੀ ਹੋਈ ਚੁੰਝ, ਇਸ ਨੂੰ ਪਛਾਨਣ ਦੀ ਖਾਸ ਨਿਸ਼ਾਨੀ ਹੈ। ਜਲ-ਪੰਛੀਆਂ ਵਿਚੋਂ ਇਹ ਸਭ ਤੋਂ ਵੱਡਾ ਪੰਛੀ ਹੈ।

ਇਸ ਦੀ ਆਵਾਜ਼ ਬਟੇਰੇ ਵਰਗੀ ਹੁੰਦੀ ਹੈ। ਬਟੇਰੇ ਵਾਂਗ ਇਹ ਵੀ ਡੱਬ-ਖੜੱਬਾ ਤੇ ਚਿੱਤਰ-ਮਿਤਰਾ ਹੁੰਦਾ ਹੈ, ਪਰ ਕੱਦ-ਕਾਠ ਵਿਚ ਉਸ ਤੋਂ ਕਈ ਗੁਣਾ ਵੱਡਾ ਹੁੰਦਾ ਹੈ। ਇਸ ਦੇ ਗੂਹੜੇ ਤਾਂਬੇ ਰੰਗ ਦੇ ਪਰ ਤੇ ਗੂਹੜੇ ਭੂਰੇ ਕਾਲੇ ਰੰਗ ਦੀ ਪੂਛ ਹੁੰਦੀ ਹੈ।

ਵਲਾਇਤ ਵਿਚ ਇਸ ਪੰਛੀ ਦੀ ਆਵਾਜ਼ ਨੂੰ ਬੜਾ ਨਹਿਸ਼ ਮੰਨਿਆ ਜਾਂਦਾ ਹੈ। ਜੇ ਰਾਤ ਨੂੰ ਸਤ ਪੰਛੀ ਇੱਕਠੇ ਬੋਲਦੇ ਹੋਏ ਉਡਦੇ ਜਾਣ ਤਾਂ ਇਸ ਨੂੰ ਕਿਸੇ ਨਾ



ਕਿਸੇ ਸ਼ਕਲ ਵਿਚ ਲੋਕਾਂ ਦੀ ਬਰਬਾਦੀ ਦੀ ਨਿਸ਼ਾਨੀ ਸਮਝਿਆ ਜਾਂਦਾ ਹੈ। ਸੱਤਾਂ ਪੰਛੀਆਂ ਵਿਚ ਇਕ ਕਰਲੀਊ ਵੀ ਹੈ। ਇਹ ਵਿਚਾਰ ਪੁਰਾਣੇ ਖਿਆਲਾਂ ਦੇ ਪਿੰਡਾਂ ਤੇ ਸ਼ਹਿਰਾਂ ਵਿਚ ਵਸਦੇ ਲੋਕਾਂ ਦਾ ਹੈ। ਇਸ ਦੇ ਉਲਟ ਜੇ ਰਾਤ ਨੂੰ ਇਹ ਪੰਛੀ ਇੱਕਠੇ ਬੋਲਦੇ ਹੋਏ ਸਮੁੰਦਰ ਪਾਰ ਕਰ ਕੇ ਕਿਸੇ ਦੂਜੇ ਦੇਸ਼ ਵਲ ਜਾਂਦ ਦਿਸਣ ਤਾਂ ਇਸ ਨੂੰ ਚੰਗਾ ਸ਼ਗਨ ਮੰਨਿਆ ਜਾਂਦਾ ਹੈ। ਮੱਛੀਆਂ ਫੜਨ ਵਾਲ (ਮਾਹੀਗੀਰ) ਤਾਂ ਖਾਸ ਕਰ ਕੇ ਇਸ ਗੱਲ ਨੂੰ ਆਪਣੀ ਖੁਸ਼ਹਾਲੀ ਦਾ ਚਿੰਨ ਸਮਝਦੇ ਹਨ।

ਇਹ ਪੰਛੀ ਖੁਲ੍ਹੀ ਥਾਂ ਤੇ ਰਹਿਣਾ ਪਸੰਦ ਕਰਦਾ ਹੈ। ਇਹ ਆਪਣਾ ਆਲ੍ਹਣਾ ਜ਼ਮੀਨ ਉਪਰ ਹੀ ਬਣਾਉਂਦਾ ਹੈ। ਇਹ ਉਥੇ ਹੀ ਅੰਡੇ ਦਿੰਦਾ ਹੈ। ਇਹ ਆਪਣਾ ਆਲ੍ਹਣਾ ਖੁਲ੍ਹੇ ਖੇਤਾਂ, ਘਾਹ ਦੇ ਮੈਦਾਨਾਂ ਜਾਂ ਰੇਤ ਦੇ ਟਿੱਲਿਆਂ ਉਪਰ ਵੀ ਬਣਾਉਂਦਾ ਹੈ। ਇਸ ਦਾ ਅੰਡਾ ਬੈਜ਼ਵੀ ਸ਼ਕਲ ਦਾ ਹੁੰਦਾ ਹੈ। ਉਸ ਉਪਰ ਭੂਰੇ ਰੰਗ ਦੇ

ਚਮਕਦਾਰ ਨਿਸ਼ਾਨ ਹੁੰਦੇ ਹਨ। ਅੰਡੇ ਦਾ ਸਮੁੱਚਾ ਰੰਗ ਹਰੀ ਭਾਹ ਮਾਰਦਾ ਹੈ। ਇਹ ਕੀੜੇ-ਮਕੌੜੇ ਜਾਂ ਫੁੱਲ ਪੱਤੇ ਖਾ ਕੇ ਆਪਣਾ ਢਿੱਡ ਭਰਦਾ ਹੈ। ਆਪਣੇ ਬੱਚਿਆਂ ਨੂੰ ਵੀ ਇਹੀ ਖ਼ੁਰਾਕ ਦਿੰਦਾ ਹੈ।

ਇਹ ਤਾਂ ਇਕ ਆਮ ਕਿਸਮ ਦੇ ਗੋਲੰਦੇ ਦੀ ਗੱਲ ਹੈ। ਇਕ ਹੋਰ ਕਿਸਮ ਐਸਕੀਮੋ ਕਰਲੀਊ ਦੀ ਸੀ। ਇਹ ਨਸਲ ਅੱਜ ਕਲ ਬਿਲਕੁਲ ਖਤਮ ਹੋ ਗਈ ਦਸੀ ਜਾਂਦੀ ਹੈ। ਇਸ ਕਿਸਮ ਦਾ ਗੋਲੰਦਾ ਟੁੰਡਰਾ ਦੇ ਮੈਦਾਨ ਤੋਂ ਲੈ ਕੇ ਅਰਜਨਟਾਈਨਾ ਤਕ ਮਿਲਦਾ ਸੀ। ਲੋਕਾਂ ਨੇ ਹੌਲੀ ਹੌਲੀ ਉਸ ਦਾ ਸ਼ਿਕਾਰ ਕਰ ਕਰਕੇ ਉਸ ਨੂੰ ਉੱਕਾ ਹੀ ਖਤਮ ਕਰ ਦਿਤਾ ਜਾਪਦਾ ਹੈ। ਇਸ ਦਾ ਮਾਸ ਗਰਮ ਤੇ ਬਹੁਤ ਸੁਆਦੀ ਹੁੰਦਾ ਸੀ। ਇਸੇ ਕਰਕੇ ਲੋਕ ਉਚੇਚੇ ਤੌਰ ਤੇ ਇਸ ਦਾ ਸ਼ਿਕਾਰ ਕਰਦੇ ਸਨ। ਬਰਤਾਨੀਆਂ ਵਿਚ ਗਰਮੀਆਂ ਦੇ ਰੁੱਤੇ ਇਹ ਪੰਛੀ ਆਮ ਵੇਖਣ ਵਿਚ ਮਿਲਦਾ ਹੈ।

## ਕਿੰਗ ਫਿਸ਼ਰ

ਅਸੀਂ ਆਪਣੇ ਦੇਸ਼ ਵਿਚ ਇਸ ਨੂੰ ਮੱਛੀ ਲੌਕਾ ਆਖਦੇ ਹਾਂ।

ਇਹ ਪੰਛੀ ਕੋਈ ਪੰਦਰਾਂ ਸੈਂਟੀਮੀਟਰ ਲੰਮਾ ਹੁੰਦਾ ਹੈ। ਇਸ ਦਾ ਉਪਰਲਾ ਹਿੱਸਾ ਹਰੀ-ਨੀਲੀ ਭਾਹ ਮਾਰਦੇ ਰੰਗ ਦਾ ਹੁੰਦਾ ਹੈ। ਇਸ ਦੇ ਗਲੇ ਤੇ ਮੂੰਹ ਦਾ



ਬਲਵਾਂ ਹਿੱਸਾ ਚਿੱਟਾ ਹੁੰਦਾ ਹੈ। ਇਸ ਦੀ ਚੁੰਝ ਲੰਮੀ ਤੇ ਤਿੱਖੀ ਹੁੰਦੀ ਹੈ। ਇਸ ਦਾ ਸਿਰ ਵੱਡਾ ਅਤੇ ਪਰ ਤੇ ਪੂਛ ਛੋਟੀ ਹੁੰਦੀ ਹੈ। ਇਸ ਦੀ ਆਵਾਜ਼ ਇੰਜ ਹੁੰਦੀ ਹੈ ਜਿਵੇਂ ਇਹ ਵਾਰੀ ਵਾਰੀ ਉੱਚੀ ਸਾਰੀ ਸੀਟੀ ਵਜਾ ਰਿਹਾ ਹੋਵੇ।

ਇਸ ਪੰਛੀ ਦੀਆਂ ਕੋਈ 190 ਕਿਸਮਾਂ ਹਨ। ਲਗਭਗ ਸਾਰੀਆਂ ਕਿਸਮਾਂ ਪਾਣੀ ਦੇ ਨੇੜੇ ਨੇੜੇ ਹੀ ਰਹਿੰਦੀਆਂ ਹਨ। ਇਹ ਮੱਛੀਆਂ, ਡੱਡੂ ਤੇ ਹੋਰ ਜਲ-ਜੀਵ ਫੜ ਕੇ ਖਾਂਦੇ ਹਨ।

ਜਦੋਂ ਇਸ ਨੇ ਮੱਛੀ ਫੜਨੀ ਹੋਵੇ ਤਾਂ ਇਹ ਪਾਣੀ ਦੇ ਉਤੇ ਉਤੇ ਉਡਾਰੀ ਮਾਰਦਾ ਹੈ। ਫਿਰ ਇਕਦਮ ਆਪਣੇ ਸ਼ਿਕਾਰ ਲਈ ਪਾਣੀ ਵਿਚ ਗੋਤਾ ਮਾਰਦਾ ਹੈ ਤੇ ਮੱਛੀ ਫੜੇ ਬਿਨਾਂ ਬਾਹਰ ਨਹੀਂ ਨਿਕਲਦਾ। ਮੱਛੀ ਲੋਕੇ ਦਾ ਆਲ੍ਹਣਾ ਕਿਸੇ ਨਦੀ ਦੇ ਉੱਚੇ ਕਿਨਾਰੇ ਤੇ ਬਾਹਰਵਾਰ ਮਘੋਰਾ ਕਰ ਕੇ ਬਣਿਆ ਹੋਇਆ ਹੁੰਦਾ ਹੈ। ਹੱਡੀਆਂ ਤੇ ਖਾਣ ਦੀਆਂ ਬਚੀਆਂ ਖੁਚੀਆਂ ਫੁਟਕਲ ਚੀਜ਼ਾਂ ਤੋਂ ਬਿਨਾਂ ਆਲ੍ਹਣੇ ਵਿਚ ਹੋਰ ਕੋਈ ਚੀਜ਼ ਨਹੀਂ ਹੁੰਦੀ। ਇਸ ਦੇ ਆਲ੍ਹਣੇ ਵਿਚ ਮੱਛੀ ਦੇ ਕੰਡੇ ਆਮ ਹੁੰਦੇ ਹਨ।

ਇਸ ਪੰਛੀ ਦੇ ਅੰਡੇ ਛੋਟੇ ਆਕਾਰ ਦੇ ਤੇ ਚਿੱਟੇ ਚਮਕੀਲੇ ਰੰਗ ਦੇ ਹੁੰਦੇ ਹਨ। ਅੰਗਰੇਜ਼ਾਂ ਦਾ ਵਿਸ਼ਵਾਸ ਹੈ ਕਿ ਜਦੋਂ ਮਾਦਾ ਅੰਡਿਆਂ ਤੇ ਬੈਠ ਜਾਂਦੀ ਹੈ ਜਾਂ ਜਿੰਨਾ ਚਿਰ ਉਹ ਬੈਠੀ ਰਹਿੰਦੀ ਹੈ ਉੱਨਾਂ ਚਿਰ ਸਮੁੰਦਰ ਵਿਚ ਕੋਈ ਤੂਫ਼ਾਨ ਨਹੀਂ ਆਉਂਦਾ। ਇਕ ਰੁੱਤੇ ਮਾਦਾ ਪੰਜ ਤੋਂ ਸੱਤ ਅੰਡੇ ਦਿੰਦੀ ਹੈ। ਅੰਡਿਆਂ ਵਿਚੋਂ ਬੱਚੇ ਚੋਦਾਂ ਦਿਨਾਂ ਬਾਅਦ ਨਿਕਲਦੇ ਹਨ। ਕੁਝ ਕੁ ਕਿਸਮਾਂ ਜੰਗਲ ਵਿਚ ਰਹਿਣਾ ਪਸੰਦ ਕਰਦੀਆਂ ਹਨ। ਉਹ ਕੀੜੇ-ਮਕੌੜੇ, ਸੁੰਡੀਆਂ ਰੀਂਗਣ ਵਾਲੇ ਜੀਵ ਤੇ ਹੋਰ ਪੰਛੀ ਵੀ ਖਾ ਜਾਂਦੀਆਂ ਹਨ। ਆਸਟਰੇਲੀਆ ਵਿਚ ਮੱਛੀ ਲੋਕਾ ਸੱਪ ਨੂੰ ਵੀ ਖਾ ਜਾਂਦਾ ਹੈ।

ਇਸ ਪੰਛੀ ਦੀਆਂ ਭਿੰਨ ਭਿੰਨ ਆਕਾਰ ਵਿਚ ਸੰਸਾਰ ਭਰ ਵਿਚ ਕਈ ਕਿਸਮਾਂ ਮਿਲਦੀਆਂ ਹਨ। ਹਿਮਾਲੀਆ ਪਰਬਤਾਂ ਵਿਚ ਵੀ ਇਹ ਪੰਛੀ ਮਿਲਦਾ ਹੈ। ਉਥੋਂ ਦੇ ਮੱਛੀ-ਲੋਕੇ ਦੀ ਸ਼ਕਲ-ਸੂਰਤ ਮੈਦਾਨੀ ਇਲਾਕੇ ਦੇ ਮੱਛੀ ਲੋਕੇ ਨਾਲੋਂ ਵਖਰੀ ਹੁੰਦੀ ਹੈ।

## ਗ੍ਰੇਬ

ਅਸੀਂ ਇਸ ਨੂੰ ਪਨ-ਡੁੱਬੀ ਜਾਂ ਡੁਬਡੁਬੀ ਬੁਲਾਉਂਦੇ ਹਾਂ।

ਇਹ ਮੱਛੀ ਖਾਣ ਵਾਲਾ ਪੰਛੀ ਹੈ ਜੋ ਪਾਣੀ ਵਿਚ ਬੜੀ ਸੌਖ ਨਾਲ ਤਰ ਸਕਦਾ ਹੈ। ਇਹ ਇਕ ਗੋਤਾਖੋਰ ਪੰਛੀ ਹੈ। ਇਹ ਧਰਤੀ ਤੇ ਤੁਰਦਾ ਬਹੁਤ ਹੀ ਭੱਦਾ ਜਿਹਾ ਲਗਦਾ ਹੈ।



ਇਸ ਦੇ ਪੈਰ ਚਪਟੇ ਹੁੰਦੇ ਹਨ, ਜਿਸ ਤਰ੍ਹਾਂ ਕਿਸੇ ਮਲਾਹ ਦਾ ਚੱਪੂ ਹੋਵੇ। ਵੱਡੇ ਗ੍ਰੇਬ ਦੀ ਗਰਦਨ ਦਾ ਉਪਰਲਾ ਹਿੱਸਾ ਵਾਲਾਂ ਵਾਂਗ ਬਰੀਕ ਕਾਲੇ ਕਾਲੇ ਪਰਾਂ ਦੇ ਗੁੱਛਿਆਂ ਨਾਲ ਢੱਕਿਆ ਹੋਇਆ ਹੁੰਦਾ ਹੈ। ਇਹੋ ਹਾਲਤ ਇਸ ਦੇ ਕੰਨਾ ਵਾਲੀ ਥਾਂ ਦੀ ਹੁੰਦੀ ਹੈ। ਉਥੇ ਸੁਨਹਿਰੀ ਰੰਗ ਦੇ ਵਾਲਾਂ ਵਾਂਗ ਪਤਲੇ ਪਤਲੇ ਖੰਭ ਉਭਰੇ ਹੋਏ ਹੁੰਦੇ ਹਨ। ਇਸ ਪੰਛੀ ਦੀ ਚੁੰਝ ਭਾਵੇਂ ਛੋਟੀ ਜਿਹੀ ਹੁੰਦੀ ਹੈ, ਪਰ ਫਿਰ ਵੀ ਬੜੀ ਤਿੱਖੀ ਤੇ ਸਖਤ ਹੁੰਦੀ ਹੈ। ਇਸ ਨਾਲ ਇਹ ਆਪਣੇ ਸ਼ਿਕਾਰ ਨੂੰ ਬੜੀ ਆਸਾਨੀ ਤੇ ਮਜ਼ਬੂਤੀ ਨਾਲ ਫੜ ਸਕਦਾ ਹੈ। ਇਸ ਪੰਛੀ ਦੀ ਪੂਛ ਨਹੀਂ ਹੁੰਦੀ।

ਗ੍ਰੇਬਾਂ ਦੀਆਂ ਵੀ ਕਈ ਕਿਸਮਾਂ ਹੁੰਦੀਆਂ ਹਨ। ਕਈ ਤਾਂ ਗੰਜੀਆਂ ਵੀ ਹੁੰਦੀਆਂ ਹਨ। ਛੋਟੀ ਗ੍ਰੇਬ ਬੜਾ ਸ਼ਰਮਾਕਲ ਪੰਛੀ ਹੈ।

ਗ੍ਰੇਬ ਬੜੀ ਤੇਜ਼ ਉਡ ਸਕਦੀ ਹੈ, ਪਰ ਇਸ ਦੀ ਉਡਾਰੀ ਬਹੁਤ ਥੋੜ੍ਹੀ ਹੁੰਦੀ ਹੈ। ਇਸ ਨੂੰ ਬਹੁਤ ਘਟ ਲੋਕਾਂ ਨੇ ਥੋੜ੍ਹਾ ਥੋੜ੍ਹਾ ਉਡਦਿਆਂ ਵੇਖਿਆ ਹੋਵੇਗਾ। ਜਦੋਂ

ਇਕ ਤਲਾ ਜਾਂ ਝੀਲ ਦਾ ਪਾਣੀ ਖੁਸ਼ਕ ਹੋ ਜਾਵੇ ਤਾਂ ਉਹ ਦੂਜੀ ਥਾਂ ਉਡ ਰੀ ਮਾਰ ਕੇ ਚਲੀਆਂ ਜਾਂਦੀਆਂ ਹਨ।

ਗ੍ਰੇਬ ਆਪਣੇ ਬੱਚਿਆਂ ਨੂੰ ਪਿੱਠ ਤੇ ਬਿਠਾ ਕੇ ਲਿਜਾਂਦੀ ਹੈ। ਇਹ ਬੜਾ ਹੀ ਅਦਭੁੱਤ ਤੇ ਪਿਆਰਾ ਜਲ ਪੰਛੀ ਹੈ।

ਇਹ ਪੰਛੀ ਤਾਜ਼ੇ ਪਾਣੀ ਦੀਆਂ ਝੀਲਾਂ ਵਿਚ ਰਹਿਣਾ ਪਸੰਦ ਕਰਦਾ ਹੈ। ਆਮ ਕਰਕੇ ਇਹ ਦੋ ਜਾਂ ਤਿੰਨ ਤਿੰਨ ਦੀ ਗਿਣਤੀ ਵਿਚ ਰਹਿੰਦੀਆਂ ਹਨ। ਇਸ ਦਾ ਆਲ੍ਹਣਾ ਕਈ ਵਾਰੀ ਪਾਣੀ ਵਿਚਲੀਆਂ ਝਾੜੀਆਂ ਤੇ ਬੂਟਿਆਂ ਦੀਆਂ ਟਾਹਣੀਆਂ ਦਾ ਬਣਿਆ ਹੁੰਦਾ ਹੈ। ਪਹਿਲਾਂ ਪਹਿਲ ਇਹ ਆਲ੍ਹਣਾ ਪਾਣੀ ਦੀ ਤਹਿ ਵਿਚ ਹੀ ਬਣਾਉਂਦੇ ਹਨ। ਜਦੋਂ ਇਹ ਤਿਆਰ ਹੋ ਜਾਂਦਾ ਹੈ ਤਾਂ ਇਹ ਪਾਣੀ ਦੀ ਸਤ੍ਹਾ ਦੇ ਉਪਰ ਆ ਜਾਂਦਾ ਹੈ। ਫਿਰ ਇਹ ਪਾਣੀ ਵਿਚ ਹੀ ਤਰਦਾ ਰਹਿੰਦਾ ਹੈ। ਇਹ ਆਲ੍ਹਣਾ ਆਮ ਕਰਕੇ ਲਾਲ ਰੰਗ ਦੀ ਗਰਦਨ ਵਾਲੀ ਗ੍ਰੇਬ ਦਾ ਹੁੰਦਾ ਹੈ। ਕਈ ਗ੍ਰੇਬਾਂ ਝੀਲ ਦੇ ਕੰਢੇ ਤੇ ਆਲ੍ਹਣਾ ਬਣਾਉਂਦੀਆਂ ਹਨ, ਪਰ ਉਹ ਵੀ ਪਾਣੀ ਤੋਂ ਦਰ ਨਹੀਂ ਰਹਿ ਸਕਦੀਆਂ। ਇਹ ਬੜਾ ਚਲਾਕ ਪੰਛੀ ਹੈ। ਜਦੋਂ ਇਸ ਨੂੰ ਪਤਾ ਲਗ ਜਾਵੇ ਕਿ ਕੋਈ ਸ਼ਿਕਾਰੀ ਉਸ ਤੇ ਨਿਸ਼ਾਨਾ ਬੰਨ੍ਹ ਰਿਹਾ ਹੈ ਤਾਂ ਅੱਖ ਦੇ ਪਲਕਾਰੇ ਵਿਚ ਗੋਤਾ ਮਾਰ ਕੇ ਪਾਣੀ ਵਿਚ ਅਲੋਪ ਹੋ ਜਾਂਦਾ ਹੈ।

ਅੰਡਿਆਂ ਤੇ ਬੈਠਣ ਸਮੇਂ ਇਸ ਦੇ ਸਿਰ ਤੇ ਗਰਦਨ ਦਾ ਰੰਗ ਗੂਹੜਾ ਭੂਰਾ ਤੇ ਛਾਤੀ ਪੀਲੇ ਰੰਗ ਦੀ ਹੋ ਜਾਂਦੀ ਹੈ। ਨਰ ਤੇ ਮਾਦਾ ਦੋਵੇਂ ਰਲ ਕੇ ਅੰਡੇ ਸੇਣ ਲਈ ਵਾਰੀ ਵਾਰੀ ਆਪਣੀ ਡਿਊਟੀ ਨਿਭਾਉਂਦੇ ਹਨ। ਖੁਰਾਕ ਦੀ ਭਾਲ ਲਈ ਇਨ੍ਹਾਂ ਨੂੰ ਆਲ੍ਹਣਾ ਖਾਲੀ ਛਡ ਕੇ ਜਾਣਾ ਪੈਂਦਾ ਹੈ। ਉਦੋਂ ਇਹ ਆਪਣੇ ਅੰਡਿਆਂ ਨੂੰ ਪੱਤਿਆਂ ਤੇ ਟਾਹਣੀਆਂ ਆਦਿ ਨਾਲ ਢੱਕ ਕੇ ਜਾਂਦੇ ਹਨ। ਇਹ ਪੰਛੀ ਮੱਛੀਆਂ ਪਕੜ ਕੇ ਖਾਂਦਾ ਹੈ।

ਭਾਰਤ ਵਿਚ ਵੀ ਕਿਤੇ ਕਿਤੇ ਇਹ ਪੰਛੀ ਮਿਲਦਾ ਹੈ, ਪਰ ਇਸ ਦੀ ਸ਼ਕਲ ਉਪਰ ਦਿਤੀ ਸ਼ਕਲ ਨਾਲੋਂ ਵਖਰੀ ਹੁੰਦੀ ਹੈ। ਯੂਰਪੀ ਦੇਸ਼ਾਂ ਵਿਚ ਜੱਤ ਵਾਲੀ ਗ੍ਰੇਬ ਹੁੰਦੀ ਹੈ ਜਿਸ ਦਾ ਹੁਲੀਆ ਉਪਰ ਦਿਤਾ ਗਿਆ ਹੈ।

## ਹੈਰੋਨ

ਅਸੀਂ ਇਸ ਨੂੰ ਇਕ ਕਿਸਮ ਦਾ ਬਗਲਾ ਵੀ ਕਹਿ ਦਿੰਦੇ ਹਾਂ। ਹਿੰਦੀ ਵਿਚ ਇਸ ਦਾ ਨਾਂ ਕਬਦ ਹੈ। ਇਹ ਪੰਛੀ ਸ਼ੁਤਰ-ਮੁਰਗ਼ ਜਿੰਨੇ ਆਕਾਰ ਦਾ ਤਾਂ ਨਹੀਂ ਹੁੰਦਾ ਪਰ ਇਸ ਦੀਆਂ ਲੱਤਾਂ ਤੇ ਧੌਣ ਉਸੇ ਤਰ੍ਹਾਂ ਲੰਮੀ ਹੁੰਦੀ ਹੈ।

ਇਸ ਪੰਛੀ ਦੀਆਂ ਸੰਸਾਰ ਭਰ ਵਿਚ ਕਈ ਕਿਸਮਾਂ ਹਨ। ਇਨ੍ਹਾਂ ਦੇ ਰੰਗ ਵੀ ਅੱਡ ਅੱਡ ਹੁੰਦੇ ਹਨ। ਇੰਜ ਸਮਝ ਲਵੋ ਕਿ ਇਹ ਸਾਰਸ ਤੇ ਬਗਲੇ ਦੀ ਵਿਚਕਾਰਲੀ

ਕਿਸਮ ਹੁੰਦੀ ਹੈ । ਅਸਲ ਵਿਚ ਇਹ ਪਰਵਾਰ ਇਕੋ ਹੀ ਹੈ ।

ਇਹ ਇਕ ਜਲ-ਪੰਛੀ ਹੈ । ਪਰ ਕੁਝ ਕਿਸਮਾਂ ਵਿਚ ਇਹ ਧਾਨ ਦੀ ਫਸਲ ਵਿਚ ਰਹਿ ਕੇ ਬੜਾ ਖੁਸ਼ ਹੁੰਦਾ ਹੈ । ਕੁਝ ਕਿਸਮਾਂ ਵਿਚ ਬੱਚੇ ਕਢਣ ਸਮੇਂ ਇਨ੍ਹਾਂ ਦੇ ਰੰਗ ਕੁਝ ਕੁਝ ਬਦਲਦੇ ਜਾਂਦੇ ਹਨ । ਕਿਤੇ ਭੂਰਾ, ਕਿਤੇ ਚਿੱਟਾ ਅਤੇ ਕਿਤੇ ਕਾਲਾ ਰੰਗ ਪਕੜ ਲੈਂਦੇ ਹਨ । ਬਰਤਾਨੀਆਂ ਤੇ ਅਮਰੀਕਾ ਵਿਚ ਇਕ ਹਰੇ ਰੰਗ ਦਾ ਹੈਰੋਨ ਵੀ ਹੈ ਜੋ ਕਾਂ ਜਿੰਨੇ ਕੱਦ ਦਾ ਹੁੰਦਾ ਹੈ । ਉਸ ਦੀਆਂ ਲੱਤਾਂ ਛੋਟੀਆਂ ਹੁੰਦੀਆਂ ਹਨ । ਹੈਰੋਨ ਦੀ ਇਕ ਅਜਿਹੀ ਕਿਸਮ ਵੀ ਮਿਲਦੀ ਹੈ, ਜਿਸ ਦੀ ਪਿੱਠ ਕਾਲੀ ਤੇ ਥੱਲਵਾਂ ਹਿੱਸਾ ਚਿੱਟਾ ਹੁੰਦਾ ਹੈ । ਇਨ੍ਹਾਂ ਦੇ ਛੋਟੇ ਬੱਚੇ ਭੂਰੇ ਭੂਰੇ ਰੰਗ ਦੇ ਡਬ-ਖੜੱਬੇ ਹੁੰਦੇ ਹਨ ।



ਇਕ ਨੀਲੇ ਰੰਗ ਦਾ 120 ਸੈਂਟੀਮੀਟਰ ਉੱਚਾ ਹੈਰੋਨ ਵੀ ਹੁੰਦਾ ਹੈ। ਉਸ ਨੂੰ ਲੋਕੀਂ ਗਲਤੀ ਨਾਲ ਸਾਰਸ ਸਮਝ ਲੈਂਦੇ ਹਨ। ਉਸ ਨੂੰ ਵੱਡਾ ਹੈਰੋਨ ਕਹਿੰਦੇ ਹਨ। ਯੂਰਪ ਵਿਚ ਇਕ ਗ੍ਰੇ ਰੰਗ ਦਾ ਹੈਰੋਨ ਵੀ ਮਿਲਦਾ ਹੈ।

ਜਦੋਂ ਇਹ ਪੰਛੀ ਉਡਦਾ ਹੈ ਤਾਂ ਆਪਣੀ ਗਰਦਨ ਪਿਛਲੇ ਪਾਸੇ ਇਸ ਤਰ੍ਹਾਂ ਮਰੋੜ ਲੈਂਦਾ ਹੈ ਕਿ ਉਹ ਅੰਗ੍ਰੇਜ਼ੀ ਦੇ ਅੱਖਰ ਐੱਸ (S) ਵਾਂਗ ਬਣ ਜਾਂਦਾ ਹੈ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਇਕ ਜਲ-ਪੰਛੀ ਹੈ। ਇਹ ਪਾਣੀ ਵਿਚੋਂ ਮੱਛੀਆਂ ਤੇ ਹੋਰ ਜਲ-ਜੀਵਾਂ ਨੂੰ ਖਾ ਕੇ ਪੇਟ ਭਰਦਾ ਹੈ, ਪਰ ਇਹ ਆਪਣਾ ਆਲ੍ਹਣਾ ਪਾਣੀ ਦੇ ਨੇੜੇ ਨਹੀਂ ਬਣਾਉਂਦਾ। ਇਸ ਦਾ ਆਲ੍ਹਣਾ ਪਾਣੀ ਤੋਂ ਦੂਰ ਕਿਸੇ ਰੁੱਖ ਉਪਰ ਉੱਚੀ ਥਾਂ ਤੇ ਹੁੰਦਾ ਹੈ। ਖੁਰਾਕ-ਪਰਾਪਤੀ ਲਈ ਇਹ ਪੰਛੀ ਕਾਫ਼ੀ ਗਿਣਤੀ ਵਿਚ ਝੀਲਾਂ ਜਾਂ ਦਰਿਆਵਾਂ ਦੇ ਕੰਢਿਆਂ ਤੇ ਬੈਠਾ ਵੇਖਿਆ ਜਾ ਸਕਦਾ ਹੈ। ਕਿਸੇ ਸਮੇਂ ਮਨੁੱਖ ਬਾਜ਼ ਰਾਹੀਂ ਇਸ ਪੰਛੀ ਦਾ ਸ਼ਿਕਾਰ ਕਰਦਾ ਸੀ।

ਜਦੋਂ ਹੈਰੋਨ ਆਪਣੇ ਮਾਦਾ-ਸਾਥੀ ਨੂੰ ਖੁਰਾਕ ਜਾਂ ਆਲ੍ਹਣੇ ਬਣਾਉਣ ਵਾਸਤੇ ਕੋਈ ਚੀਜ਼ ਫੜਾਉਂਦਾ ਹੈ ਤਾਂ ਅੱਗੋਂ ਮਾਦਾ ਪੰਛੀ ਪਿਛਲੇ ਪਾਸੇ ਸਿਰ ਕਰ ਕੇ ਆਪਣੀ ਲੰਮੀ ਚੁੰਝ ਨਾਲ ਇਕ ਦਮ ਉਹ ਚੀਜ਼ ਉਸ ਤੋਂ ਖੋਹ ਲੈਂਦੀ ਹੈ। ਇਸ ਦੇ ਨਾਲ ਨਾਲ ਉਹ ਉੱਚੀ ਉੱਚੀ ਬੋਲਣ ਵੀ ਲਗ ਪੈਂਦੀ ਹੈ। ਇਸ ਮੌਕੇ ਤੇ ਦੋਵੇਂ ਪੰਛੀ ਬਹੁਤ ਖੁਸ਼ ਨਜ਼ਰ ਆਉਂਦੇ ਹਨ।

ਅੰਡੇ ਦੇਣ ਜਾਂ ਆਲ੍ਹਣਿਆਂ ਵਿਚ ਬੱਚਿਆਂ ਨੂੰ ਪਾਲਣ ਲਈ ਬੈਠਣ ਸਮੇਂ ਇਹ ਬਹੁਤ ਜ਼ਿਆਦਾ ਰੌਲਾ ਮਚਾਉਂਦੇ ਹਨ। ਅਜਿਹੇ ਸਮੇਂ ਵੀ ਬੋਟ ਤੇ ਮਾਤਾ ਪਿਤਾ ਸਾਰੇ ਰਲ ਕੇ ਚੀਕ ਚਿਹਾੜਾ ਪਾਉਂਦੇ ਹਨ।

ਹੈਰੋਨ ਦੇ ਅੰਡੇ ਚਮਕਦਾਰ ਹਰੀ ਤੇ ਨੀਲੀ ਭਾਹ ਮਾਰਦੇ ਹੁੰਦੇ ਹਨ। ਇਹ ਇਕ ਵੇਰ 4 ਤੋਂ 6 ਤਕ ਅੰਡੇ ਦਿੰਦੀ ਹੈ।

ਵੇਖਣ ਵਿਚ ਇਹ ਪੰਛੀ ਬੜਾ ਮਸਕੀਨ ਤੇ ਬੀਬਾ ਲਗਦਾ ਹੈ। ਜਲ ਜੀਵ ਇਹ ਸਮਝਦੇ ਹਨ ਕਿ ਇਹ ਸਾਡਾ ਕੋਈ ਨੁਕਸਾਨ ਨਹੀਂ ਕਰੇਗਾ। ਇਹ ਕਦੀ ਇਕ ਲੱਤ ਦੇ ਭਾਰ ਖਲੋ ਜਾਂਦਾ ਹੈ ਤੇ ਕਦੀ ਇਕ ਅੱਖ ਬੰਦ ਕਰ ਲੈਂਦਾ ਹੈ। ਵੇਖਣ ਵਾਲੇ ਨੂੰ ਲਗਦਾ ਹੈ ਜਿਵੇਂ ਇਸ ਦਾ ਪਾਣੀ ਦੇ ਜੀਵਾਂ ਨਾਲ ਕੋਈ ਵਾਸਤਾ ਹੀ ਨਹੀਂ। ਪਰ ਮੱਛੀ ਨਜ਼ਰ ਆਉਣ ਤੇ ਹੀ, ਇਹ ਉਸ ਤੇ ਝਟ ਝਪਟਾ ਮਾਰਦਾ ਹੈ ਅਤੇ ਆਪਣੀ ਲੰਮੀ ਚੁੰਝ ਨਾਲ ਉਸ ਨੂੰ ਖਾ ਜਾਂਦਾ ਹੈ। ਇਸੇ ਲਈ ਅਸੀਂ ਜਦੋਂ ਕਿਸੇ ਮੀਸਣੇ ਆਦਮੀ ਦਾ ਜ਼ਿਕਰ ਕਰਨਾ ਹੋਵੇ ਤਾਂ ਬਗਲਾ ਭਗਤ ਕਹਿ ਦਿੰਦੇ ਹਾਂ। ਭਾਵ ਇਹੀ ਹੁੰਦਾ ਹੈ ਕਿ ਉਹ ਉੱਤੋਂ ਤਾਂ ਸ਼ਰੀਫ਼ ਲਗਦਾ ਹੈ ਪਰ ਅੰਦਰੋਂ ਚਾਲਾਕ ਹੈ। ਕਈ ਵਾਰ ਕਿਸੇ ਬਾਗ ਵਿਚ ਪ੍ਰਾਈਵੇਟ ਜਾਂ ਕੋਈ ਅਜਿਹੇ ਤਲਾ ਹੁੰਦੇ ਹਨ ਜਿਥੇ ਲੋਕਾਂ ਨੇ ਪ੍ਰਾਈਵੇਟ ਤੌਰ ਤੇ ਮੱਛੀਆਂ ਪਾਲ ਰਖੀਆਂ ਹੁੰਦੀਆਂ ਹਨ। ਉਥੇ ਮੱਛੀਆਂ ਨੂੰ ਹੈਰੋਨ ਤੋਂ ਬਚਾ ਕੇ ਰਖਣਾ ਇਕ ਸਮੱਸਿਆ ਬਣ ਜਾਂਦੀ ਹੈ। ਇਸ ਦੇ ਇਲਾਜ

ਲਈ ਉਨ੍ਹਾਂ ਤਲਾਵਾਂ ਦੇ ਚਵੀਂ ਪਾਸੀਂ ਜ਼ਮੀਨ ਦੇ ਨਾਲ ਨਾਲ 15 ਸੈਂਟੀਮੀਟਰ ਉੱਚੀਆਂ ਕੰਡੇਦਾਰ ਤਾਰਾਂ ਲਾਈਆਂ ਹੁੰਦੀਆਂ ਹਨ। ਇੰਜ ਕਰਨ ਨਾਲ ਤੁਰ ਕੇ ਉਹ ਪਾਣੀ ਤੱਕ ਨਹੀਂ ਜਾ ਸਕਦਾ।

ਭਾਰਤ ਵਿਚ ਇਹ ਪੰਛੀ ਕਈ ਰੰਗਾਂ ਵਿਚ ਮਿਲਦਾ ਹੈ।

## ਬਲੈਕਬਰਡ

ਬਰਤਾਨੀਆ ਵਿਚ ਗਾਇਕ ਪੰਛੀਆਂ ਵਿਚ ਆਮ ਤੌਰ ਤੇ ਜੋ ਛੇ ਕਿਸਮਾਂ ਮਿਲ ਸਕਦੀਆਂ ਹਨ, ਉਨ੍ਹਾਂ ਵਿਚੋਂ ਇਕ ਬਲੈਕ ਬਰਡ ਵੀ ਹੈ।

ਇਸ ਦਾ ਆਕਾਰ ਸਾਡੇ ਦੇਸ਼ ਵਿਚਲੀ ਬੁਲਬੁਲ ਨਾਲ ਮਿਲਦਾ ਹੈ। ਸ਼ਕਲ ਵਿਚ ਵੀ ਇਹ ਬੁਲਬੁਲ ਵਾਂਗ ਹੀ ਹੁੰਦਾ ਹੈ।

ਨਰ ਪੰਛੀ ਬਿਲਕੁਲ ਕਾਲਾ ਹੁੰਦਾ ਹੈ ਤੇ ਉਸ ਦੀ ਚੁੰਝ ਸੰਤਰੀ ਰੰਗ ਦੀ ਹੁੰਦੀ ਹੈ। ਮਾਦਾ ਪੰਛੀ ਭੂਰੇ ਰੰਗ ਦਾ ਹੁੰਦਾ ਹੈ।



ਜਿਵੇਂ ਬੰਸਰੀ ਵਜਦੀ ਹੈ, ਇਸ ਤਰ੍ਹਾਂ ਦੀ ਲੰਮੀ ਤੇ ਉੱਚੀ ਹੇਕ ਵਿਚ ਇਹ ਪੰਛੀ ਆਵਾਜ਼ ਕੱਢਦਾ ਹੈ।

ਇਸ ਦਾ ਅੰਡਾ ਆਸਮਾਨੀ ਰੰਗ ਦਾ ਹੁੰਦਾ ਹੈ, ਜਿਸ ਉਪਰ ਕਈ ਥਾਈਂ ਕਾਲੇ ਰੰਗ ਦੇ ਧੱਬੇ ਹੁੰਦੇ ਹਨ।

ਇਹ ਬਾਗਾਂ ਵਿਚ ਰਹਿਣ ਵਾਲਾ ਪੰਛੀ ਹੈ।

ਇਸ ਦਾ ਆਲ੍ਹਣਾ ਪਿਆਲੇ ਦੀ ਸ਼ਕਲ ਦਾ ਹੁੰਦਾ ਹੈ। ਇਹ ਗਾਰੇ ਤੇ ਘਾਹ ਦਾ ਬਣਿਆ ਹੁੰਦਾ ਹੈ। ਬਲੈਕ ਬਰਡ ਬਹੁਤੇ ਉੱਚੇ ਰੁੱਖਾਂ ਤੇ ਆਪਣਾ ਆਲ੍ਹਣਾ ਨਹੀਂ ਬਣਾਉਂਦਾ।

ਇਸ ਪੰਛੀ ਦੀ ਖੁਰਾਕ ਸਬਜ਼ੀਆਂ ਤੇ ਫਲ ਹੈ। ਪਰ ਇਹ ਕੀੜੇ-ਮਕੌੜੇ ਵੀ ਖਾਂਦਾ ਹੈ।

ਇਹ ਪੰਛੀ ਫ਼ਸਲਾਂ ਦਾ ਬਹੁਤ ਨੁਕਸਾਨ ਕਰਦਾ ਹੈ। ਇਸ ਲਈ ਕਿਸਾਨ ਇਸ ਦੇ ਨੁਕਸਾਨ ਤੋਂ ਬਚਣ ਲਈ ਖੇਤਾਂ ਵਿਚ ਉੱਚੇ ਉੱਚੇ ਡਰਨੇ ਬਣਾ ਕੇ ਰਖਦਾ ਹੈ।

ਇਸ ਪੰਛੀ ਦਾ ਬੋਟ ਵੱਡਾ ਹੋਣ ਤਕ ਮਾਤਾ-ਪਿਤਾ ਕੋਲੋਂ ਖੁਰਾਕ ਪ੍ਰਾਪਤ ਕਰਦਾ ਰਹਿੰਦਾ ਹੈ। ਬੋਟ ਆਪਣ ਆਲ੍ਹਣੇ ਵਿਚ ਘਟੋ ਘਟ ਪੰਦਰਾਂ ਦਿਨ ਰਹਿੰਦਾ ਹੈ। ਫਿਰ ਉਹ ਹੌਲੀ ਹੌਲੀ ਉਡਾਰੀਆਂ ਮਾਰਨਾ ਸਿਖਦਾ ਹੈ।

ਇਹ ਪੰਛੀ ਵੱਡੇ ਵੱਡੇ ਝੁੰਡਾਂ ਵਿਚ ਮਿਲਕੇ ਉਡਦੇ ਹਨ। ਇਸ ਦੇ ਉਡਣ ਦੀ ਰਫ਼ਤਾਰ ਕਾਫ਼ੀ ਫੁਰਤੀ ਵਾਲੀ ਤੇ ਤੇਜ਼ ਹੁੰਦੀ ਹੈ।

## ਵੈਕਸਵਿੰਗ

ਇਹ ਏਸ਼ੀਆ ਦਾ ਇਕ ਪ੍ਰਸਿੱਧ ਪੰਛੀ ਹੈ। ਵੈਕਸਵਿੰਗ ਅੰਗਰੇਜ਼ੀ ਦਾ ਸ਼ਬਦ ਹੈ ਜਿਸ ਦਾ ਅਰਥ ਹੈ, ਮੋਮੀ ਖੰਭਾਂ ਵਾਲਾ ਪੰਛੀ।

ਇਸ ਪੰਛੀ ਦਾ ਆਕਾਰ ਸਾਡੇ ਦੇਸ਼ ਦੀ ਬੁਲਬੁਲ ਦੇ ਆਕਾਰ ਜਿੰਨਾ ਹੀ ਹੁੰਦਾ ਹੈ। ਇਸ ਦੀ ਲੰਬਾਈ ਵਧ ਤੋਂ ਵਧ 20 ਸੈਂਟੀਮੀਟਰ ਤਕ ਹੁੰਦੀ ਹੈ। ਇਸ ਦਾ ਰੰਗ ਲਾਲ ਪੀਲਾ ਰਲਿਆ ਮਿਲਿਆ ਹੁੰਦਾ ਹੈ। ਇਸ ਦੇ ਖੰਭਾਂ ਦੀ ਰੰਗਤ ਮੈਨਾ ਦੇ ਰੰਗ ਵਾਂਗ ਭੂਰੀ ਭੂਰੀ ਭਾਹ ਮਾਰਦੀ ਹੈ। ਇਸ ਦੀ ਪੂਛ ਪੀਲੇ ਪੀਲੇ ਚਟਾਕਾਂ ਵਾਲੀ ਅਤੇ ਛੋਟੀ ਹੁੰਦੀ ਹੈ। ਕਈ ਵੈਕਸਵਿੰਗ ਪੰਛੀਆਂ ਦੇ ਖੰਭਾਂ ਉਪਰ ਚਿੱਟੇ ਦਾਗ ਵੀ ਹੁੰਦੇ ਹਨ। ਇਸ ਦੀ ਚੁੰਝ ਤੋਂ ਥੱਲੇ ਕਾਲੇ ਖੰਭ ਹੁੰਦੇ ਹਨ। ਇਹ ਗਰਦਨ ਦਾ ਹੇਠਲਾ ਹਿੱਸਾ ਢਕਦੇ ਹਨ। ਇਸ ਦੇ ਸਿਰ ਦੇ ਖੰਭ ਉਪਰ ਵਲ ਨੂੰ ਉਭਰੇ ਹੋਏ ਹੁੰਦੇ ਹਨ। ਇਹ ਖੰਭ ਇਉਂ ਲਗਦੇ ਹਨ ਜਿਵੇਂ ਕੁਦਰਤ ਨੇ ਇਸ ਪੰਛੀ ਦੇ ਸਿਰ ਤੇ ਇਕ ਸੁੰਦਰ ਕਲਗੀ ਸਜਾਈ ਹੋਵੇ। ਇਸ ਦੀ ਚੁੰਝ ਬੜੀ ਛੋਟੀ ਹੁੰਦੀ ਹੈ।



ਨਰ-ਪੰਛੀ ਦੇ ਖੰਭ ਪੀਲੀ ਭਾਹ ਮਾਰਦੇ ਹਨ ਤੇ ਪੂਛ ਛੋਟੀ ਤੇ ਚਿੱਟੇ ਦਾਗਾਂ ਵਾਲੀ ਹੁੰਦੀ ਹੈ।

ਸਰਦੀਆਂ ਦੇ ਮੌਸਮ ਵਿਚ ਇਹ ਪੰਛੀ ਉੱਤਰੀ ਤੇ ਉੱਤਰ-ਪੱਛਮੀ ਈਰਾਨ ਵਲ ਕਾਫ਼ੀ ਗਿਣਤੀ ਵਿਚ ਚਲੇ ਜਾਂਦੇ ਹਨ। ਇਹ ਪੰਛੀ ਕਸ਼ਮੀਰ (ਸ੍ਰੀਨਗਰ ਦਾ ਇਲਾਕਾ) ਦੀਪਾ ਬੰਨੂ, ਬਲੋਚਿਸਤਾਨ (ਪਾਕਿਸਤਾਨ) ਵਿਚ ਦੋ ਤੋਂ ਢਾਈ ਹਜ਼ਾਰ ਮੀਟਰ ਦੀ ਉਚਾਈ ਵਾਲੇ ਇਲਾਕਿਆਂ ਵਿਚ ਆਮ ਕਰ ਕੇ ਮਿਲਦਾ ਹੈ।

ਵੈਕਸਵਿੰਗ ਜੰਗਲਾਂ ਵਿਚ ਉਚੇ ਉਚੇ ਰੁੱਖਾਂ ਤੇ ਜਾਂ ਸੰਘਣੀਆਂ ਝਾੜੀਆਂ ਵਿਚ ਰਹਿਣਾ ਪਸੰਦ ਕਰਦਾ ਹੈ। ਜਦੋਂ ਇਹ ਉਡਦਾ ਹੈ ਤਾਂ ਸਟਾਰਲਿੰਗ ਵਾਂਗ ਸਿੱਧੀ ਉਡਾਰੀ ਮਾਰਦਾ ਹੈ।

ਇਸ ਦੀ ਖੁਰਾਕ ਕੀੜੇ ਮਕੌੜੇ ਜਾਂ ਫਲ ਫੁੱਲ ਹੈ। ਕਈ ਵਾਰ ਇਹ ਹਵਾ ਵਿਚ ਉਡਦੇ ਹੋਏ ਕੀੜੇ ਤੇ ਪਤੰਗੇ ਨੂੰ ਵੀ ਉਡਦਾ ਉਡਦਾ ਖੁਰਾਕ ਬਣਾ ਲੈਂਦਾ ਹੈ। ਜਦੋਂ ਇਨ੍ਹਾਂ ਦੇ ਆਮ ਵਸੇਬਿਆਂ ਵਿਚ ਖੁਰਾਕ ਦੀ ਥੁੜ੍ਹ ਹੋ ਜਾਂਦੀ ਹੈ ਤਾਂ ਇਹ ਦੂਰ-ਦੁਰਾਡੀਆਂ ਥਾਵਾਂ ਤੇ ਖਿੰਡ-ਪੁੰਡ ਜਾਂਦੇ ਹਨ।

ਉਡਣ ਵੇਲੇ ਇਹ ਲੰਮੀ ਹੇਕ ਵਿਚ "ਜ਼ੀ...ਜ਼ੀ...ਹੀ" ਦੀ ਆਵਾਜ਼ ਕਢਦਾ ਹੈ।

ਇਹ ਪੰਛੀ ਆਪਣੇ ਆਲ੍ਹਣੇ ਰੁੱਖਾਂ ਦੀਆਂ ਪਤਲੀਆਂ ਪਤਲੀਆਂ ਟਾਹਣੀਆਂ ਨਾਲ ਬਣਾਉਂਦਾ ਹੈ। ਇਸ ਦੇ ਆਲ੍ਹਣੇ ਦੀ ਸ਼ਕਲ ਥਲਿਉਂ ਗੋਲ ਪਿਆਲੇ ਵਰਗੀ ਹੁੰਦੀ ਹੈ।

ਅੰਡੇ ਸੇਣ ਦਾ ਸਾਰਾ ਕੰਮ ਮਦੀਨ ਹੀ ਕਰਦੀ ਹੈ। ਨਰ-ਪੰਛੀ ਮਦੀਨ ਨੂੰ ਆਲ੍ਹਣੇ ਵਿਚ ਹੀ ਖ਼ੁਰਾਕ ਪਹੁੰਚਾਉਂਦਾ ਹੈ। ਇਸ ਪੰਛੀ ਦੀਆਂ ਕਈ ਇਕ ਹੋਰ ਵੀ. ਕਿਸਮਾਂ ਮਿਲਦੀਆਂ ਹਨ। ਉਨ੍ਹਾਂ ਦੀ ਗਿਣਤੀ ਬੜੀ ਥੋੜ੍ਹੀ ਹੈ।

## ਭੀਮ ਰਾਜ

ਡਰੋਂਗੋ ਪੰਛੀ ਦਾ ਇਹ ਹਿੰਦੀ ਦਾ ਪ੍ਰਚਲਿਤ ਨਾਂ ਹੈ। ਬੰਗਾਲੀ ਵਿਚ ਇਸ ਪੰਛੀ

ਨੂੰ ਭੀਂਗਰਾਜ, ਕਚਾਰੀ ਵਿਚ ਦਾਓ ਰਾਜ ਖ਼ਾਸਿਮ ਅਤੇ ਨੇਪਾਲ ਵਿਚ ਇਸ ਨੂੰ ਕਾਲੀਜੀਆਂ ਕਰ ਕੇ ਜਾਣਦੇ ਹਨ।

ਇਸ ਪੰਛੀ ਦਾ ਆਕਾਰ ਮੈਨਾ ਜਿੰਨਾ ਹੁੰਦਾ ਹੈ। ਪਰ ਇਸ ਵਿਚ ਵਾਧਾ ਇਹ ਹੈ ਕਿ ਇਸ ਦੀ ਪੂਛ ਕੋਈ 35 ਸੈਂਟੀਮੀਟਰ ਲੰਮੀ ਹੁੰਦੀ ਹੈ।

ਇਸ ਦਾ ਰੰਗ ਲੋਹੇ ਰੰਗੀ ਤੇ ਕਾਲੀ ਭਾਹ ਮਾਰਦਾ ਹੈ। ਇਸ ਦੇ ਮੱਥੇ ਉਪਰ ਕਲਗੀ ਵਾਂਗ ਉਭਰੇ ਹੋਏ ਖੰਭ ਹੁੰਦੇ ਹਨ। ਇਸ ਦੀ ਪੂਛ ਬਹੁਤ ਲੰਮੀ ਤੇ ਸਿਰਿਆਂ ਤੋਂ ਖੰਭਾਂ ਵਾਲੀ ਹੁੰਦੀ ਹੈ। ਪੂੰਛ ਦੀ ਸ਼ਕਲ ਰੈਕਟ ਵਾਂਗ ਹੁੰਦੀ ਹੈ ਤੇ ਇਸ ਦੇ ਅਖੀਰ



ਤੇ ਲੱਗੇ ਖੰਭ ਬੇੜੀ ਦੇ ਚੱਪੂ ਵਾਂਗ ਲਗਦੇ ਹਨ। ਇਸ ਦੀ ਚੁੰਝ ਛੋਟੀ ਪਰ ਅਗੋਂ ਉਪਰਲੇ ਸਿਰੇ ਤੋਂ ਮੁੜੀ ਹੋਈ ਹੁੰਦੀ ਹੈ।

ਨਰ ਤੇ ਮਾਦਾ ਡਰੋਂਗੋ ਅਥਵਾ ਭ੍ਰੀਮ ਰਾਜ ਦੀ ਪਛਾਣ ਕਰਨੀ ਔਖੀ ਹੁੰਦੀ ਹੈ। ਇਹ ਪੰਛੀ ਆਮ ਕਰ ਕੇ ਹਿਮਾਲੀਆ ਪਰਬਤ ਦੇ ਥਲਵੇਂ ਹਿੱਸਿਆਂ ਵਿਚ ਅਤੇ ਕਮਾਊਂ, ਪੂਰਬੀ ਨੇਪਾਲ, ਸਿੱਕਮ, ਭੂਟਾਨ, ਨੇਫ਼ਾ, ਆਸਾਮ, ਨਾਗਾਲੈਂਡ, ਮਨੀਪੁਰ, ਮੀਜ਼ੋਰਮ ਤੇ ਗੁਜਰਾਤ, ਪੀਲੀਭੀਤ ਅਤੇ ਬੰਗਲਾ ਦੇਸ਼ ਦੇ ਅਰਧ ਪਹਾੜੀ ਇਲਾਕਿਆਂ

ਵਿਚ ਮਿਲਦਾ ਹੈ। ਇਹ ਆਮ ਮੈਦਾਨੀ ਇਲਾਕੇ ਤੋਂ ਲੈ ਕੇ ਸਤ੍ਹਾ ਸਮੁੰਦਰ ਤੋਂ 1500 ਮੀਟਰ ਦੀ ਉਚਾਈ ਤਕ ਦੇ ਇਲਾਕਿਆਂ ਵਿਚ ਰਹਿਣ ਵਾਲਾ ਪੰਛੀ ਹੈ। ਸੰਘਣੇ ਜੰਗਲਾਂ ਵਿਚ, ਚੰਗੀ ਹਰਿਆਵਲ, ਖੇਤਾਂ ਦੇ ਕੰਢੇ, ਚਾਹ ਦੇ ਬਾਗਾਂ, ਸਾਲ, ਟੀਕ ਤੇ ਬਾਂਸ ਦੇ ਜੰਗਲਾਂ ਵਿਚ ਰਹਿਣਾ ਇਸ ਨੂੰ ਵਧੇਰੇ ਚੰਗਾ ਲਗਦਾ ਹੈ।

ਗਰਮੀਆਂ ਆਉਣ ਤੇ ਇਹ ਪੰਛੀ ਉੱਤਰੀ ਬਰਮਾ, ਚੀਨ, ਯਮਨ, ਵੀਟਨਾਮ ਤੇ ਮਲਾਇਆ ਵਲ ਉਡਾਰੀਆਂ ਮਾਰ ਜਾਂਦਾ ਹੈ।

ਇਸ ਦੀ ਖ਼ੁਰਾਕ ਧਰਤੀ ਤੇ ਰੀਂਗਣ ਵਾਲੇ ਕੀੜੇ, ਟਿੱਡੀਆਂ ਤੇ ਹੋਰ ਕੀੜੇ-ਮਕੌੜੇ ਹਨ। ਹਵਾ ਵਿਚ ਉਡਦੇ ਕੀੜੇ ਤੇ ਪਤੰਗਿਆਂ ਨੂੰ ਵੀ ਆਪਣੀ ਖ਼ੁਰਾਕ ਬਣਾ ਲੈਂਦਾ ਹੈ। ਇਹ ਆਪਣੀ ਖ਼ੁਰਾਕ ਪੰਜਿਆਂ ਵਿਚ ਕਾਬੂ ਕਰ ਕੇ ਰਖਦਾ ਹੈ।

ਸਵੇਰੇ ਸਵੇਰੇ ਇਸ ਪੰਛੀ ਦੀ ਆਵਾਜ਼ ਬਹੁਤ ਹੀ ਉੱਚੀ ਸੁਣਾਈ ਦਿੰਦੀ ਹੈ। ਜਦੋਂ ਇਨ੍ਹਾਂ ਨੇ ਅੰਡਿਆਂ ਤੋਂ ਬੱਚੇ ਕਢਣੇ ਹੁੰਦੇ ਹਨ ਤਾਂ ਨਰ ਤੇ ਮਾਦਾ ਬਹੁਤ ਹੀ ਚਿਚਲਾਹਟ ਪਾਉਂਦੇ ਹਨ। ਇਸ ਦਾ ਇਕ ਵੱਡਾ ਕਾਰਨ ਇਹ ਜਾਪਦਾ ਹੈ ਕਿ ਸ਼ਾਇਦ ਬਾਕੀ ਪੰਛੀਆਂ ਤੋਂ ਇਹ ਆਪਣੇ ਆਪ ਦੀ ਰਖਿਆ ਕਰਦੇ ਹੋਣ। ਇਸ ਦੀ ਆਵਾਜ਼ ਵਜਦੀ ਸੀਟੀ ਵਾਂਗ ਡੂੰਘੀ ਹੁੰਦੀ ਹੈ।

ਅਪਰੈਲ ਤੋਂ ਜੂਨ ਦੇ ਵਿਚਕਾਰ ਇਹ ਅੰਡੇ ਦਿੰਦੇ ਹਨ ਅਤੇ ਬੱਚੇ ਕਢਦੇ ਹਨ। ਇਸ ਪੰਛੀ ਦਾ ਭਾਰ ਮਸੀਂ ਸਵਾ ਸੌ (125) ਗ੍ਰਾਮ ਦੇ ਲਗਭਗ ਹੁੰਦਾ ਹੈ।

## ਸਾਂਧਿਆ ਮੁਜ਼ੱਈ

ਇਹ ਨਾਂ ਮਲਿਆਲਮ ਭਾਸ਼ਾ ਦਾ ਹੈ। ਅੰਗਰੇਜ਼ੀ ਭਾਸ਼ਾ ਵਿਚ ਇਸ ਪੰਛੀ ਨੂੰ ਨਾਈਟ ਜਾਰ ਕਹਿੰਦੇ ਹਨ। ਇਹ ਪੰਛੀ ਆਮ ਕਰ ਕੇ ਕੇਰਲ ਵਿਚ ਹੁੰਦਾ ਹੈ।

ਇਸ ਦੀ ਲੰਬਾਈ 40 ਸੈਂਟੀਮੀਟਰ ਤਕ ਹੁੰਦੀ ਹੈ। ਇਹ ਇਕ ਲੰਬੂਤਰਾ ਪਰ ਸੁੰਦਰ ਤੇ ਗੂਹੜੇ ਰੰਗ ਦਾ ਪੰਛੀ ਹੈ। ਇਸ ਦਾ ਰੰਗ ਮਿਟਿਆਲਾ ਖ਼ਾਕੀ, ਕਾਲਾ ਤੇ ਭੂਰਾ ਰਲਿਆ ਮਿਲਿਆ ਹੁੰਦਾ ਹੈ। ਇਸ ਦੇ ਸਰੀਰ ਤੇ ਸਭ ਥਾਈਂ ਡੱਬ ਹੁੰਦੇ ਹਨ। ਇਸ ਦੀ ਗਰਦਨ ਹਲਕੇ ਚਿੱਟੇ ਰੰਗ ਦੀ ਹੁੰਦੀ ਹੈ। ਗਰਦਨ ਤੋਂ ਹੇਠਾਂ ਗੂਹੜੇ ਭੂਰੇ ਰੰਗ ਦੇ ਚਟਾਕ ਹੁੰਦੇ ਹਨ। ਚੁੰਝ ਬਹੁਤ ਹੀ ਛੋਟੀ ਹੁੰਦੀ ਹੈ। ਅੱਖਾਂ ਦੇ ਪਿਛੇ ਕੰਨਾ ਵਲ ਖੰਭ ਪਿਛੇ ਵਲ ਨੂੰ ਉਠੇ ਹੋਏ ਹੁੰਦੇ ਹਨ। ਇਸ ਦੀ ਆਵਾਜ਼ ਰੁਕ ਰੁਕ ਕੇ ਵਜਦੀ ਸੀਟੀ ਦੇ ਵਾਂਗ ਹੁੰਦੀ ਹੈ।

ਨਰ ਤੇ ਮਾਦਾ ਪੰਛੀ ਦੀ ਪਛਾਣ ਵਿਚ ਕੋਈ ਫ਼ਰਕ ਨਜ਼ਰ ਨਹੀਂ ਆਉਂਦਾ।

ਇਹ ਪੰਛੀ ਹਰਿਆਵਲ ਵਿਚ ਰਹਿਣ ਦਾ ਆਦੀ ਹੈ। ਆਮ ਕਰ ਕੇ ਪਹਾੜੀਆਂ ਦੇ ਕਛਾਰੀ ਰਕਬੇ ਵਿਚਲੇ ਜੰਗਲਾਂ ਵਿਚ ਇਸ ਦੀ ਬਹੁਲਤਾ ਹੁੰਦੀ ਹੈ। ਇਸ ਦਾ ਵਾਸਾ ਸਮੁੰਦਰੀ ਸਤ੍ਹਾ ਤੋਂ 1000 ਮੀਟਰ ਦੀ ਉਚਾਈ ਵਾਲੇ ਇਲਾਕੇ ਵਿਚ ਹੁੰਦਾ ਹੈ।



ਇਹ ਦਿਨ ਵੇਲੇ ਉੱਚੇ ਉੱਚੇ ਰੁੱਖਾਂ ਉਪਰ ਇਕ ਚੱਕਰ ਵਿਚ ਉਡਾਰੀਆਂ ਮਾਰਦਾ ਰਹਿੰਦਾ ਹੈ। ਆਮ ਕਰ ਕੇ ਇਹ ਪੰਛੀ ਸਤ ਜਾਂ ਅੱਠ ਦੀ ਗਿਣਤੀ ਵਿਚ ਇਕੱਠੇ ਉਡਦੇ ਵਿਖਾਈ ਦਿੰਦੇ ਹਨ।

ਇਸ ਦੀ ਖੁਰਾਕ ਖਟਮਲ, ਮਕੌੜੇ, ਉਡਦੀਆਂ ਤਿਤਲੀਆਂ ਤੇ ਹੋਰ ਕੀੜੇ ਆਦਿ ਹੈ।

ਇਹ ਪੰਛੀ ਆਲ੍ਹਣੇ ਨਹੀਂ ਬਣਾਉਂਦਾ। ਇਹ ਅੰਡੇ ਖੁਲ੍ਹੇ ਮੈਦਾਨ ਵਿਚ ਹੀ ਦਿੰਦਾ ਹੈ। ਕੁਦਰਤ ਵਲੋਂ ਮਿਲਿਆ ਮਿਟਿਆਲਾ ਰੰਗ ਹੀ ਇਨ੍ਹਾਂ ਨੂੰ ਢਕਣ ਦਾ ਕੰਮ ਕਰਦਾ ਹੈ। ਆਮ ਕਰ ਕੇ ਜਨਵਰੀ ਤੋਂ ਅਪ੍ਰੈਲ ਦੇ ਸਮੇਂ ਵਿਚਕਾਰ ਇਹ ਪੰਛੀ ਅੰਡੇ ਦਿੰਦਾ ਹੈ।

ਇਸ ਦੇ ਅੰਡੇ ਲੰਬੂਤਰੀ ਸ਼ਕਲ ਦੇ ਹੁੰਦੇ ਹਨ ਜਿਨ੍ਹਾਂ ਦਾ ਰੰਗ ਪੀਲੀ ਭਾਹ ਮਾਰਦਾ ਤੇ ਕੁਝ ਕੁਝ ਲਾਲ ਗੁਲਾਬੀ ਰੰਗਤ ਦਾ ਹੁੰਦਾ ਹੈ। ਇਹ ਪੰਛੀ ਔਸਤਨ 6 ਅੰਡੇ ਦਿੰਦਾ ਹੈ। ਇਕ ਅੰਡੇ ਦਾ ਆਕਾਰ 42 × 31 ਮਿਲੀਮੀਟਰ ਹੁੰਦਾ ਹੈ। ਅੰਡੇ ਸੇਣ ਵੇਲੇ ਤੇ ਬੱਚਿਆਂ ਨੂੰ ਚੋਗਾ ਦੇਣ ਸਮੇਂ ਨਰ ਤੇ ਮਾਦਾ ਦੋਵੇਂ ਹੀ ਮਿਲ ਕੇ ਇਕ ਦੂਜੇ ਦਾ ਹੱਥ ਵਟਾਉਂਦੇ ਹਨ।

# ਗੋਈ

ਇਹ ਵਧੇਰੇ ਕਰ ਕੇ ਕਸ਼ਮੀਰ ਵਿਚ ਹੀ ਹੁੰਦਾ ਹੈ। ਇਸੇ ਕਾਰਣ ਉਥੋਂ ਦੇ ਲੋਕਾਂ ਵਲੋਂ ਬੁਲਾਏ ਜਾਂਦੇ ਨਾਂ ਨਾਲ ਇਹ ਪ੍ਰਸਿੱਧ ਹੈ।

ਇਸ ਦੀ ਲੰਬਾਈ 35 ਤੋਂ 40 ਸੈਂਟੀਮੀਟਰ ਤਕ ਹੁੰਦੀ ਹੈ।

ਇਹ ਝੀਲਾਂ ਤੇ ਸਰੋਵਰਾਂ ਦੇ ਕੰਢੇ ਰਹਿਣ ਵਾਲਾ ਪੰਛੀ ਹੈ। ਉਪਰੋਂ ਇਹ



ਕਾਲੇ ਰੰਗ ਦਾ ਤੇ ਪਾਸਿਆਂ ਤੋਂ ਚਿੱਟੇ ਪਰਾਂ ਵਾਲਾ ਹੋਣ ਕਾਰਣ ਇਸ ਦੀ ਪਛਾਣ ਸੌਖਿਆਂ ਹੀ ਹੋ ਜਾਂਦੀ ਹੈ।

ਨਰ ਪੰਛੀ ਦੇ ਸਿਰ ਤੇ ਕਾਲੇ ਚਟਾਕ ਹੁੰਦੇ ਹਨ। ਜਦੋਂ ਇਹ ਆਪਣੇ ਪਰ ਬੰਦ ਕਰਦਾ ਹੈ ਤਾਂ ਚਿੱਟੇ ਤੇ ਗੂਹੜੇ ਭੂਰੇ ਰੰਗ ਦੇ ਚਟਾਕ ਪ੍ਰਤੱਖ ਦਿਸਣ ਲਗਦੇ ਹਨ। ਗਰਦਨ ਤੇ ਹੇਠਲੇ ਸਿਰੇ ਤੋਂ ਇਹ ਮਿਟਿਆਲੇ ਤੇ ਪੀਲੇ ਰੰਗ ਵਾਲਾ ਹੁੰਦਾ ਹੈ। ਮਾਦਾ ਗੋਈ ਭੂਰੇ ਰੰਗ ਦੀ ਹੁੰਦੀ ਹੈ। ਇਸ ਦੇ ਸਿਰ ਤੋਂ ਛੁਟ ਹੋਰ ਕਿਤੇ ਵੀ ਕਾਲੇ ਚਟਾਕ ਨਹੀਂ ਹੁੰਦੇ।

ਇਸ ਪੰਛੀ ਦੀ ਚੁੰਝ ਲੰਮੀ ਤੇ ਤਿੱਖੀ ਹੁੰਦੀ ਹੈ। ਚੁੰਝ ਦੀ ਇਸ ਤਰ੍ਹਾਂ ਦੀ ਬਣਤਰ ਕਾਰਨ ਇਸ ਨੂੰ ਪਾਣੀ ਪੀਣ ਅਤੇ ਖੁਰਾਕ ਫੜਨ ਵਿਚ ਬੜੀ ਆਸਾਨੀ ਰਹਿੰਦੀ ਹੈ।

ਆਮ ਤੌਰ ਤੇ ਇਹ ਪੰਛੀ ਜੰਮੂ ਤੇ ਕਸ਼ਮੀਰ ਦੇ ਇਲਾਕੇ ਵਿਚ ਹੀ ਰਹਿੰਦਾ ਹੈ। ਪਰ ਇਸ ਨੂੰ ਸਿੰਧ (ਪਾਕਿਸਤਾਨ) ਨੇਪਾਲ, ਉੱਤਰ ਪ੍ਰਦੇਸ਼ ਤੇ ਆਸਾਮ ਵਿਚ ਵੇਖਿਆ ਜਾਂਦਾ ਹੈ। ਗੋਈ 1500 ਤੋਂ 1800 ਮੀਟਰ ਦੀ ਉਚਾਈ ਵਾਲੀਆਂ ਝੀਲਾਂ ਦੇ ਕੰਢਿਆਂ ਤੇ ਕਸ਼ਮੀਰ ਵਿਚ ਆਮ ਹੁੰਦਾ ਹੈ।

ਇਸ ਪੰਛੀ ਦੀਆਂ ਕੁਝ ਕਿਸਮਾਂ ਇਥੋਂ ਉਡ ਕੇ ਪੱਛਮੀ ਸਾਇਬੇਰੀਆ, ਇਸਰਾਈਲ, ਈਰਾਨ, ਅਫਗਾਨਿਸਤਾਨ, ਅਫਰੀਕਾ, ਆਸਟ੍ਰੇਲੀਆ ਤੇ ਨੀਊਜ਼ੀਲੈਂਡ ਵੀ ਗਈਆਂ ਹਨ।

ਇਹ ਕੋਈ ਬਹੁਤੀ ਛੱਬ ਤੇ ਸੁੰਦਰਤਾ ਵਾਲਾ ਪੰਛੀ ਨਹੀਂ। ਆਮ ਤੌਰ ਤੇ ਇਹ

ਇਕੱਲਾ ਦੁਕੱਲਾ ਹੀ ਉਡਦਾ ਵਿਖਾਈ ਦੇਵੇਗਾ। ਜਿਸ ਵੇਲੇ ਇਹ ਉਡਦਾ ਹੈ ਤਾਂ ਇਸ ਦੇ ਖੰਭ ਗੋਲਾਈ ਵਿਚ ਹੋ ਜਾਂਦੇ ਹਨ। ਇਹ ਪਾਣੀ ਦੀ ਸਤ੍ਹਾ ਤੋਂ ਬਹੁਤੀ ਉਚਾਈ ਤੇ ਨਹੀਂ ਉਡਦਾ ਸਗੋਂ ਉਸ ਦੇ ਨੇੜੇ ਨੇੜੇ ਹੀ ਉਡਾਰੀਆਂ ਲਾਉਂਦਾ ਰਹਿੰਦਾ ਹੈ।

ਜਦੋਂ ਇਹ ਆਪਣੇ ਆਲ੍ਹਣੇ ਅੰਦਰ ਹੁੰਦਾ ਹੈ ਤਾਂ ਇਹ ਆਪਣੀ ਗਰਦਨ ਅੰਦਰਵਾਰ ਸੁਕੇੜ ਲੈਂਦਾ ਹੈ ਤੇ ਆਪਣੀ ਚੁੰਝ ਆਸਮਾਨ ਵਲ ਕਰ ਕੇ ਰਖਦਾ ਹੈ।

ਇਸ ਦੀ ਆਵਾਜ਼ ਡੱਡੂ ਵਾਂਗ ਨਿਕਲਦੀ ਹੈ। ਯੂਰਪ ਵਿਚ ਇਸ ਦੀ ਜਿਹੜੀ ਕਿਸਮ ਮਿਲਦੀ ਹੈ, ਉਸ ਦੀ ਆਵਾਜ਼, ਇਕ ਮਿੰਟ ਵਿਚ ਕੋਈ 25 ਵਾਰੀ ਰੁਕ ਰੁਕ ਕੇ "ਹੂਨ ਹੂਨ" ਦੀ ਨਿਕਲਦੀ ਹੈ।

ਗੋਈ ਦੀ ਖੁਰਾਕ ਮੱਛੀ ਤੇ ਡੱਡੂ ਹਨ। ਪਰ ਇਹ ਹੋਰ ਕੀੜੇ ਮਕੌੜੇ ਤੇ ਜਲ-ਜੀਵ ਵੀ ਖਾ ਜਾਂਦਾ ਹੈ।

ਆਮ ਤੌਰ ਤੇ ਮਈ ਤੋਂ ਜੁਲਾਈ ਦੇ ਮਹੀਨਿਆਂ ਦੇ ਵਿਚਕਾਰਲੇ ਸਮੇਂ ਵਿਚ ਗੋਈ ਅੰਡੇ ਦੇ ਕੇ ਬੱਚੇ ਕਢਦੀ ਹੈ। ਇਸ ਦਾ ਆਲ੍ਹਣਾ ਤੀਲਿਆਂ ਅਤੇ ਹੋਰ ਪੰਛੀਆਂ ਦੇ ਇਕੱਠੇ ਕੀਤੇ ਪਰਾਂ ਦਾ ਬਣਿਆ ਹੁੰਦਾ ਹੈ।

ਗੋਈ ਇਕ ਰੁੱਤੇ 4 ਤੋਂ 6 ਜਾਂ 7 ਤਕ ਚਿੱਟੇ ਰੰਗ ਦੇ ਅੰਡੇ ਦਿੰਦੀ ਹੈ। ਇਹ ਦੋਹਾਂ ਪਾਸਿਆਂ ਤੋਂ ਅੰਡਾਕਾਰ ਹੁੰਦੇ ਹਨ। ਇਸ ਪੰਛੀ ਦੇ ਅੰਡਿਆਂ ਵਿਚੋਂ ਬੱਚੇ ਨਿਕਲਣ ਲਈ 16–17 ਦਿਨ ਲਗਦੇ ਹਨ। ਪਹਿਲਾ ਅੰਡਾ ਦੇਣ ਪਿਛੋਂ ਗੋਈ ਉਸ ਉਪਰ ਸੇਣ ਲਈ ਬੈਠ ਜਾਂਦੀ ਹੈ।

## ਪਨ-ਡੁੱਬੀ

ਇਸ ਪੰਛੀ ਦਾ ਵਖਰੇ ਵਖਰੇ ਇਲਾਕਿਆਂ, ਜਿਵੇਂ ਕਿ ਸਿੰਧ (ਪਾਕਿਸਤਾਨ), ਬੰਗਾਲ, ਲੰਕਾ ਤੇ ਆਸਾਮ ਵਿਚ ਵਖੋ ਵਖਰਾ ਨਾਂ ਹੈ। ਇਸ ਦਾ ਆਕਾਰ ਕੋਈ 90 ਸੈਂਟੀਮੀਟਰ ਹੁੰਦਾ ਹੈ।

ਇਹ ਕਾਰਮੋਰੈਂਟ ਵਾਂਗ ਪਾਣੀਆਂ ਵਿਚ ਰਹਿਣ ਵਾਲਾ ਕਾਲੇ ਰੰਗ ਵਾਲਾ ਪੰਛੀ ਹੈ। ਇਸ ਦੀ ਸੱਪ ਵਾਂਗ ਵਲ ਖਾਂਦੀ ਲੰਮੀ ਗਰਦਨ, ਛੋਟਾ ਸਿਰ ਤੇ ਸਿੱਧੀ ਦਰਮਿਆਨੇ ਆਕਾਰ ਦੀ ਚੁੰਝ ਤੇ ਪੱਖੇ ਵਰਗੀ ਪੂਛ ਹੋਣ ਕਰ ਕੇ ਇਸ ਦੀ ਪਛਾਣ ਸੌਖਿਆਂ ਹੀ ਕੀਤੀ ਜਾ ਸਕਦੀ ਹੈ।

ਇਸ ਦਾ ਉਪਰਲਾ ਹਿੱਸਾ ਕਾਲਾ ਅਤੇ ਪਿਛਲੇ ਹਿੱਸੇ ਦੇ ਪਰ ਆਮ ਤੌਰ ਤੇ ਚਾਂਦੀ-ਰੰਗੇ ਤੇ ਭੂਰੇ ਮਿਲੇ ਜੁਲੇ ਰੰਗ ਦੇ ਹੁੰਦੇ ਹਨ। ਇਸ ਦਾ ਸਿਰ ਤੇ ਗਰਦਨ ਗੂਹੜੇ ਭੂਰੇ ਰੰਗ ਦੀ ਹੁੰਦੀ ਹੈ। ਇਸ ਉਪਰ ਇਕ ਚਿੱਟੀ ਲਕੀਰ ਜਿਹੀ ਹੁੰਦੀ ਹੈ। ਇਹ ਅੱਖਾਂ ਤੋਂ ਲੈ ਕੇ ਗਲੇ ਉਪਰੋਂ ਦੀ ਹੁੰਦੀ ਹੋਈ ਦਰਮਿਆਨ ਤਕ ਚਲੀ ਜਾਂਦੀ



ਹੈ। ਇਸ ਪੰਛੀ ਦਾ ਥਲਵਾਂ ਹਿੱਸਾ ਵੀ ਕਾਲਾ ਹੀ ਹੁੰਦਾ ਹੈ। ਨਰ ਤੇ ਮਾਦਾ ਵਿਚ ਪਛਾਣ ਕਰਨ ਦੀ ਕੋਈ ਖਾਸ ਨਿਸ਼ਾਨੀ ਨਹੀਂ।

ਇਹ ਪੰਛੀ ਬਰਮਾ, ਥਾਈਲੈਂਡ, ਮਲੇਸ਼ੀਆ ਤੇ ਅਫਰੀਕਾ ਦੇ ਸਮੁੰਦਰੀ ਕੰਢਿਆਂ ਤੇ ਵੀ ਵੇਖਿਆ ਗਿਆ ਹੈ।

ਆਮ ਤੌਰ ਤੇ ਇਹ ਇਕੱਲਾ ਹੀ ਰਹਿੰਦਾ ਹੈ। ਕਾਰਮੋਰੈਂਟ ਵਾਂਗ ਝੁੰਡ ਬਣਾ ਕੇ ਨਹੀਂ ਰਹਿੰਦਾ। ਇਹ ਦੋ ਜਾਂ ਵੱਧ ਤੋਂ ਵੱਧ ਤਿੰਨਾਂ ਦੀ ਗਿਣਤੀ ਵਿਚ ਫਿਰਦਾ ਵਿਖਾਈ ਦੇਵੇਗਾ ਜਦੋਂ ਇਹ ਪਾਣੀ ਵਿਚ ਤਰਦਾ ਹੈ ਤਾਂ ਇਸ ਦਾ ਸਰੀਰ ਪਾਣੀ ਵਿਚ ਬਹੁਤ ਹੱਦ ਤੀਕ ਡੁਬਿਆ ਹੋਇਆ ਹੁੰਦਾ ਹੈ। ਕੇਵਲ ਸੱਪ ਵਾਂਗ ਵਲ ਖਾਂਦੀ ਗਰਦਨ ਤੇ ਸਿਰ ਹੀ ਪਾਣੀ ਤੋਂ ਉਪਰ ਵਿਖਾਈ ਦੇਣਗੇ।

ਜਦੋਂ ਇਸ ਨੂੰ ਸ਼ਿਕਾਰ ਨਜ਼ਰ ਆਉਂਦਾ ਹੈ ਤਾਂ ਇਹ ਪਾਣੀ ਵਿਚ ਡੂੰਘਾ ਗੋਤਾ ਵੀ ਮਾਰਦਾ ਹੈ। ਇਸ ਕੰਮ ਲਈ ਇਸ ਦੇ ਚਪਟੇ ਪੈਰ ਇਸ ਦੀ ਮਦਦ ਕਰਦੇ ਹਨ। ਗ੍ਰੇਬ ਵਾਂਗ ਪਹਿਲਾਂ ਉਪਰ ਨੂੰ ਹੋ ਕੇ ਫਿਰ ਗੋਤਾ ਨਹੀਂ ਮਾਰਦਾ ਸਗੋਂ ਇਕ ਦਮ ਗਰਦਨ ਪਾਣੀ ਵਿਚ ਲਿਜਾ ਕੇ ਥੱਲੇ ਵਲ ਉਤਰ ਜਾਂਦਾ ਹੈ ਤੇ ਆਪਣਾ ਸ਼ਿਕਾਰ ਚੁੰਝ ਵਿਚ ਫੜ ਕੇ ਉਪਰ ਆਉਂਦਾ ਹੈ। ਭਾਵੇਂ ਇਹ ਬਹੁਤਾ ਉੱਚਾ ਨਹੀਂ ਉਡਦਾ ਪਰ ਉਡਣ ਲਗਿਆਂ ਆਪਣੇ ਪਰ ਚੰਗੀ ਤਰ੍ਹਾਂ ਫੜ ਫੜਾਉਂਦਾ ਹੈ ਤੇ ਪੂਛ ਪੱਖੇ ਵਾਂਗ ਚੌੜੀ ਕਰ ਲੈਂਦਾ ਹੈ।

ਜਦੋਂ ਇਹ ਆਪਣਾ ਆਲ੍ਹਣਾ ਬਣਾ ਰਿਹਾ ਹੁੰਦਾ ਹੈ, ਉਸ ਵੇਲੇ ਹੀ ਇਹ ਪੰਛੀ ਆਵਾਜ਼ ਕਢਦਾ ਸੁਣਾਈ ਦਿੰਦਾ ਹੈ, ਅੱਗੇ ਪਿੱਛੇ ਨਹੀਂ। ਇਸ ਦੀ ਆਵਾਜ਼ ਉੱਚੀ ਸੁਰ ਵਿਚ ਚਿਗੀ, ਚਿਗੀ, ਚਿਗੀ ਕਰਕੇ ਨਿਕਲਦੀ ਹੈ। ਜਦੋਂ ਬੋਟ ਚੋਗਾ ਪ੍ਰਾਪਤ ਕਰ ਰਹੇ ਹੁੰਦੇ ਹਨ ਤਾਂ ਬਹੁਤ ਹੀ ਚਿਚਲਾਉਂਦੇ ਹਨ।

ਵੱਖੋ ਵੱਖ ਇਲਾਕਿਆਂ ਵਿਚ ਵੱਖੋ ਵੱਖ ਰੁੱਤੇ ਪਨ-ਡੁੱਬੀ ਅੰਡੇ ਦਿੰਦੀ ਹੈ। ਪੱਛਮੀ ਪਾਕਿਸਤਾਨ ਤੇ ਉੱਤਰੀ ਭਾਰਤ ਵਿਚ ਜੂਨ ਤੋਂ ਦਸੰਬਰ ਵਿਚਕਾਰ, ਦੱਖਣੀ ਭਾਰਤ ਵਿਚ ਨਵੰਬਰ ਤੋਂ ਫਰਵਰੀ ਵਿਚਕਾਰ ਸ੍ਰੀ ਲੰਕਾ ਵਿਚ ਜਨਵਰੀ ਤੋਂ ਮਾਰਚ ਵਿਚਕਾਰ ਅੰਡੇ ਦਿੰਦੀ ਹੈ। ਇਹ ਪੰਛੀ ਆਪਣੇ ਆਲ੍ਹਣੇ ਪਾਣੀ ਦੇ ਨੇੜੇ ਦੇ ਰੁੱਖਾਂ ਤੇ ਬਣਾਉਂਦਾ ਹੈ। ਇਹ ਆਲ੍ਹਣੇ ਆਮ ਕਰ ਕੇ ਕਾਫੀ ਵੱਡੇ ਵੱਡੇ ਹੁੰਦੇ ਹਨ। ਇਹ ਇਕ ਸਮੇਂ ਤਿੰਨ ਤੋਂ ਛੇ ਅੰਡੇ ਦਿੰਦਾ ਹੈ। ਇਸ ਦੇ ਅੰਡੇ ਜ਼ਰਦੀ ਮਾਇਲ, ਹਰੇ

ਤੇ ਨੀਲੀ ਭਾਹ ਮਾਰਦੇ ਹਨ। ਅੰਡੇ ਦਾ ਆਕਾਰ ਕੋਈ 35 ਮਿਲੀਮੀਟਰ ਹੁੰਦਾ ਹੈ। ਨਰ ਤੇ ਮਾਦਾ ਦੋਵੇਂ ਰਲ ਕੇ ਬੱਚੇ ਕੱਢਦੇ ਹਨ। ਜੇ ਇਕ ਅੰਡਿਆਂ ਤੇ ਬੈਠਾ ਹੋਵੇ ਤਾਂ ਦੂਜਾ ਖੁਰਾਕ ਲਿਆਵੇਗਾ ਤੇ ਆਪਣੇ ਸਾਥੀ ਨੂੰ ਉਥੇ ਬੈਠਿਆਂ ਹੀ ਦਿੰਦਾ ਰਹੇਗਾ। ਜਦੋਂ ਚੂਚੇ ਨਿਕਲਦੇ ਹਨ ਤਾਂ ਉਹ ਬਿਨਾਂ ਖੰਭਾਂ ਜਾਂ ਵਾਲਾਂ ਦੇ ਅਤੇ ਅੱਖੋਂ ਅੰਨ੍ਹੇ ਹੁੰਦੇ ਹਨ।

ਇਸ ਦੀ ਖੁਰਾਕ ਮੱਛੀਆਂ, ਡੱਡੂ ਤੇ ਹੋਰ ਜਲ-ਜੀਵ ਹਨ।

## ਟਰਨ

ਅਮਰੀਕਾ ਦੇ ਸਮੁੰਦਰਾਂ ਦੇ ਦੱਖਣੀ ਤੱਟਾਂ ਦੇ ਆਸ ਪਾਸ ਰਹਿਣ ਵਾਲਾ ਇਹ ਪੰਛੀ ਆਪਣੇ ਦੇਸ਼ ਵਿਚ ਬੜਾ ਪਸੰਦ ਕੀਤਾ ਜਾਂਦਾ ਹੈ ਇਸ ਨੂੰ ਅਸੀਂ ਸਮੁੰਦਰੀ ਚਿੜੀ ਕਹਿ ਸਕਦੇ ਹਾਂ। ਇਹ ਸਾਰਾ ਸਾਲ ਸਮੁੰਦਰੀ ਕੰਢਿਆਂ ਉਪਰ ਉਡਾਰੀਆਂ ਮਾਰ ਕੇ ਦੋ ਦੋ ਚਾਰ ਦੀ ਗਿਣਤੀ ਵਿਚ ਇਕੱਠੇ ਵਿਖਾਈ ਦੇਣਗੇ।

ਟਰਨਜ਼ ਪੰਛੀਆਂ ਵਿਚੋਂ ਰਾਇਲ ਟਰਨ ਸਭ ਤੋਂ ਆਕਰਸ਼ਕ ਤੇ ਸੁੰਦਰ ਪੰਛੀ ਸਮਝਿਆ ਜਾਂਦਾ ਹੈ। ਚਿੱਟੇ ਖੰਭ ਤੇ ਗੂਹੜੇ ਪੀਲੇ ਰੰਗ ਦੀ ਚੁੰਝ ਇਸ ਦੀ ਖਾਸ ਪਛਾਣ ਹੈ। ਇਸ ਦੇ ਖੰਭਾਂ ਦੇ ਸਿਰੇ ਥੋੜ੍ਹੇ ਥੋੜ੍ਹੇ ਮਿਟਿਆਲੇ ਰੰਗ ਦੇ ਹੁੰਦੇ ਹਨ। ਇਸ ਦੀ ਚੁੰਝ ਅਗੋਂ ਕੰਡੇ ਵਾਂਗ ਤਿੱਖੀ ਹੁੰਦੀ ਹੈ। ਇਸ ਦੇ ਸਿਰ ਦੇ ਵਾਲ ਕਾਲੇ ਹੁੰਦੇ ਹਨ। ਇਸ ਦੀ ਪੂਛ ਦੋ ਫਾੜ ਹੋਈ ਹੋਈ ਦਿਸਦੀ ਹੈ।



ਇਸ ਪੰਛੀ ਦੀਆਂ ਸੱਤ ਕਿਸਮਾਂ ਮਿਲਦੀਆਂ ਹਨ। ਟਰਨ, ਗੱਲ ਦਾ ਨਜ਼ਦੀਕੀ ਰਿਸ਼ਤੇਦਾਰ ਹੈ। ਉਡਦੇ ਉਡਦੇ ਜਦੋਂ ਇਸ ਪੰਛੀ ਨੂੰ ਝੀਲ ਜਾਂ ਸਮੁੰਦਰ ਦੇ ਸਤ੍ਹਾ ਤੇ ਕੋਈ ਮੱਛੀ ਤਰਦੀ ਹੋਈ ਨਜ਼ਰ ਆਉਂਦੀ ਹੈ, ਇਹ ਝੱਟ ਗੋਤਾ-ਉਡਾਰੀ ਮਾਰ ਕੇ ਮੱਛੀ ਨੂੰ ਇਕ ਝਪਟੇ ਨਾਲ ਆਪਣੀ ਚੁੰਝ ਵਿਚ ਫਸਾ ਲੈਂਦਾ ਹੈ। ਮੱਛੀ ਇਸ ਦੀ ਮਨ-ਭਾਉਂਦੀ ਖੁਰਾਕ ਹੈ।

ਜਿਵੇਂ ਕਿ ਉਪਰ ਦਸਿਆ ਗਿਆ ਹੈ, ਟਰਨ ਦਾ ਰਿਸ਼ਤਾ ਨਸਲ ਵਿਚ ਗੱਲ ਨਾਲ ਬੜਾ ਗੂਹੜਾ ਹੈ, ਇਸ ਲਈ ਇਸ ਦਾ ਆਕਾਰ, ਆਪਣੀ ਆਪਣੀ ਕਿਸਮ ਅਨੁਸਾਰ

ਗੱਲ ਨਾਲੋਂ ਕਿਤੇ ਛੋਟਾ ਤੇ ਕਿਤੇ ਵੱਡਾ ਹੁੰਦਾ ਹੈ। ਬਲੈਕ ਟਰਨ ਦੇ ਪਰ ਕਾਲੇ ਤੇ ਸਿਰਿਆਂ ਤੋਂ ਭੂਰੇ ਰੰਗ ਦੇ ਹੁੰਦੇ ਹਨ, ਪਰ ਚੁੰਝ ਉਸ ਦੀ ਵੀ ਪੀਲੀ ਜਾਂ ਸੰਤਰੀ ਰੰਗ ਦੀ ਹੁੰਦੀ ਹੈ : ਉਸ ਦੇ ਸਿਰ ਤੇ ਕਾਲੇ ਵਾਲਾਂ ਦੀ ਟੋਪੀ ਬਣੀ ਹੋਈ ਹੁੰਦੀ ਹੈ।

ਇਹ ਪੰਛੀ ਆਪਣੇ ਅੰਡੇ ਸਮੁੰਦਰ ਜਾਂ ਝੀਲਾਂ ਦੇ ਨੇੜੇ ਤੇੜੇ ਝਾੜੀਆਂ ਵਿਚ ਹੀ ਦਿੰਦੇ ਹਨ। ਨਰ ਤੇ ਮਾਦਾ ਟਰਨ ਵਿਚ ਸ਼ਕਲ ਤੇ ਆਕਾਰ ਵਿਚ ਕੋਈ ਖਾਸ ਫਰਕ ਨਹੀਂ ਹੁੰਦਾ। ਇਹ ਪੰਛੀ ਇਕ ਸਮੇਂ (ਰੁੱਤੇ) ਇਕ ਹੀ ਅੰਡਾ ਦਿੰਦਾ ਹੈ। ਭਾਵੇਂ ਇਹ ਗਿਣਤੀ ਵਿਚ ਥੋੜ੍ਹੇ ਹਨ, ਪਰ ਫਿਰ ਵੀ ਇਹ ਆਪਣੀ ਸੰਖਿਆ ਨੂੰ ਕਾਇਮ ਰਖਦੇ ਹਨ। ਇਸ ਦਾ ਅੰਡਾ ਗੋਲ ਤੇ ਭੂਰੇ ਰੰਗ ਦਾ ਦਾਗਦਾਰ ਜਿਹਾ ਹੁੰਦਾ ਹੈ। ਜਿੰਨਾ ਚਿਰ ਅੰਡਾ ਪੂਰੀ ਤਰ੍ਹਾਂ ਬੱਚੇ ਲਈ ਤਿਆਰ ਨਹੀਂ ਹੋ ਜਾਂਦਾ, ਮਾਦਾ ਪੰਛੀ ਉੱਨਾ ਚਿਰ ਹੀ ਅੰਡੇ ਉਪਰ ਬੈਠਾ ਰਹਿੰਦਾ ਹੈ। ਆਮ ਤੌਰ ਤੇ ਟਰਨ ਨੂੰ ਆਪਣੇ ਅੰਡੇ ਉਪਰ 12 ਦਿਨ ਬੈਠਣਾ ਪੈਂਦਾ ਹੈ। ਇਸ ਸਮੇਂ ਨਰ ਪੰਛੀ ਆਪਣੀ ਸਾਥਣ ਨੂੰ ਉਥੇ ਬੈਠਿਆਂ ਹੀ ਖੁਰਾਕ ਦਿੰਦਾ ਰਹਿੰਦਾ ਹੈ।

ਇਹ ਪੰਛੀ ਲਗਾਤਾਰ 4,000 ਕਿਲੋਮੀਟਰ (ਪੂਰਬੀ ਕੈਨੇਡਾ ਤੋਂ ਦੱਖਣੀ ਅਮਰੀਕਾ ਤਕ) ਉਡ ਸਕਦਾ ਹੈ। ਇਹ ਵੇਖਿਆ ਗਿਆ ਹੈ ਕਿ ਇਸ ਉਡਾਰੀ ਵਿਚ ਇਸ ਪੰਛੀ ਦਾ ਸਿਰਫ਼ ਦੋ ਔਂਸ ਵਜ਼ਨ ਹੀ ਘਟਿਆ ਹੈ।

## ਮੈਗਪਾਈ

ਇਸ ਪੰਛੀ ਨੂੰ ਸਾਡੇ ਦੇਸ਼ ਵਿਚ ਨੀਲ ਕੰਠ ਆਖਿਆ ਜਾਂਦਾ ਹੈ।

ਇਹ ਪੰਛੀ ਉਸ ਕਾਂ-ਪਰਵਾਰ ਵਿਚੋਂ ਹੈ; ਜਿਹੜਾ ਆਮ ਕਰ ਕੇ ਬਰਤਾਨੀਆਂ ਵਿਚ ਵੇਖਿਆ ਜਾਂਦਾ ਹੈ। ਇਸ ਕਾਂ-ਪਰਵਾਰ ਦੀਆਂ ਅੱਠ ਕਿਸਮਾਂ ਹਨ-ਰੇਵਨ, ਕੈਰੀਅਨ ਹੁਡਿਡ ਕੋਰ, ਰੂਕ ਜੈਕਡਾਮਾ, ਜੇਅ, ਮੈਗਪਾਈ ਅਤੇ ਚੁਫ। ਸਾਡੇ ਦੇਸ਼ ਵਿਚ ਮੈਗਪਾਈ ਦੀਆਂ ਕੁਝ ਕਿਸਮਾਂ ਮੌਜੂਦ ਹਨ। ਨੀਲਕੰਠ ਸਾਡੇ ਕਾਂ ਨਾਲੋਂ ਆਕਾਰ ਵਿਚ ਛੋਟਾ ਹੁੰਦਾ ਹੈ, ਪਰ ਉਸ ਦੀ ਪੂਛ ਕੁਝ ਲੰਮੇਰੀ ਹੁੰਦੀ ਹੈ।

ਪੰਛੀਆਂ ਬਾਰੇ ਖੋਜ ਕਰਨ ਵਾਲੇ ਵਿਗਿਆਨੀਆਂ ਦੀ ਰਾਏ ਹੈ ਕਿ ਇਸ ਪਰਵਾਰ ਦੇ ਪੰਛੀ ਸਮੂਹ ਪੰਛੀਆਂ ਨਾਲੋਂ ਚਤੁਰ, ਸਿਆਣੇ ਅਤੇ ਸੂਝਵਾਨ ਹੁੰਦੇ ਹਨ। ਇਨ੍ਹਾਂ ਵਿਚੋਂ ਮੈਗਪਾਈ (ਨੀਲਕੰਠ) ਇਕ ਹੈ। ਇਹ ਪੰਛੀ ਮੈਨਾ ਨਾਲ ਮਿਲਦਾ-



ਜੁਲਦਾ ਹੈ। ਇਸ ਦੀ ਪੂਛ ਕਾਲੇ ਰੰਗ ਦੀ, ਲੰਮੀ ਅਤੇ ਪਰ ਕਾਲੇ ਤੇ ਚਿੱਟੇ ਹੁੰਦੇ ਹਨ।

ਸਤੰਬਰ ਅਕਤੂਬਰ ਦੇ ਮਹੀਨਿਆਂ ਵਿਚ ਇਹ ਪੰਛੀ ਝੁੰਡਾਂ ਵਿਚ ਉਡਦੇ ਵਿਖਾਈ ਦਿੰਦੇ ਹਨ।

ਇਹ ਪੰਛੀ ਉਚੇ ਉਚੇ ਦਰਖਤਾਂ ਜਾਂ ਕੰਡੇਦਾਰ ਝਾੜੀਆਂ ਵਿਚ ਆਪਣੇ ਆਲ੍ਹਣੇ ਬਣਾਉਂਦਾ ਹੈ ਤਾਂ ਜੋ ਇਹ ਆਲ੍ਹਣਾ ਵਧੇਰੇ ਸੁਰਖਿਅਤ ਰਹਿ ਸਕੇ। ਆਲ੍ਹਣਾ ਤੀਲਿਆਂ ਦਾ ਪਰ ਗੋਲਾਈ ਵਿਚ ਬਣਿਆ ਹੁੰਦਾ ਹੈ। ਆਲ੍ਹਣਾ ਨਰ ਤੇ ਮਾਦਾ ਰਲ ਕੇ ਬਣਾਉਂਦੇ ਹਨ। ਬੱਚੇ ਦੀ ਪਾਲਣਾ ਵੀ ਇਹ ਦੋਵੇਂ ਹੀ ਰਲ ਮਿਲ ਕੇ ਕਰਦੇ ਹਨ।

ਅੰਜੀਲ ਵਿਚ ਇਸ ਪੰਛੀ ਨੂੰ ਨਹਿਸ਼ ਪੰਛੀ ਦਸਿਆ ਗਿਆ ਹੈ। ਖਿਆਲ ਕੀਤਾ ਜਾਂਦਾ ਹੈ ਕਿ ਇਹ ਪੰਛੀ ਰੇਵਨ (ਕਾਂ) ਤੇ ਘੁੱਗੀ ਦੇ ਮੇਲ ਨਾਲ ਦੋਗਲੀ ਨਸਲ ਦਾ ਪੰਛੀ ਹੈ। ਈਸਾਈ ਲੋਕ ਇਹ ਵਿਸ਼ਵਾਸ ਕਰਦੇ ਹਨ ਕਿ ਜਦੋਂ ਯਸੂਹ ਮਸੀਹ ਸੂਲੀ ਤੇ ਚੜ੍ਹਨ ਮਗਰੋਂ ਅਕਾਲ ਚਲਾਣਾ ਕਰ ਗਏ ਤਾਂ ਉਨ੍ਹਾਂ ਦੀ ਮਾਤਮ ਪੁਰਸੀ ਲਈ ਤੇ ਸੋਗ ਵਿਚ ਸਾਰੇ ਦੇਵਤੇ, ਮਨੁੱਖ ਤੇ ਪਸ਼ੂ ਪੰਛੀ ਸ਼ਾਮਲ ਹੋਏ। ਪਰ ਨੀਲਕੰਠ ਇਸ ਵਿਚ ਸ਼ਾਮਲ ਨਹੀਂ ਹੋਇਆ। ਇਸ ਲਈ ਇਸ ਨੂੰ ਘਿਰਣਾ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੈ।

ਇਹ ਪੰਛੀ ਬਹੁਤੀ ਉਚਾਈ ਵਿਚ ਉਡਾਰੀ ਨਹੀਂ ਲਾਉਂਦਾ, ਧਰਤੀ ਤੋਂ ਦੋ ਕੁ ਸੌ ਫੁਟ ਦੀ ਉਚਾਈ ਤਕ ਹੀ ਉਡਦਾ ਵਿਖਾਈ ਦਿੰਦਾ ਹੈ।

ਇਸ ਪੰਛੀ ਦੀ ਖੁਰਾਕ ਕੀੜੇ-ਮਕੌੜੇ, ਕੱਚਾ ਮਾਸ ਜਾਂ ਫਲ ਹੈ। ਇਹ ਆਪਣੀ ਖੁਰਾਕ ਦੀ ਭਾਲ ਵਿਚ ਦੂਰ ਦੂਰ ਤਕ ਉਡਾਰੀਆਂ ਮਾਰਦਾ ਹੈ। ਇਸ ਦੀ ਸੁੰਘਣ ਸ਼ਕਤੀ ਅਤੇ ਨਜ਼ਰ ਵੀ ਬਹੁਤ ਤੇਜ਼ ਹੁੰਦੀ ਹੈ। ਆਪਣੇ ਤੋਂ ਤਕੜੇ ਪੰਛੀ ਦੇ ਹਮਲੇ ਨੂੰ ਫਟ ਪਛਾਣ ਕੇ ਦਾਅ ਲਾ ਕੇ ਉੱਡ ਜਾਂਦਾ ਹੈ ਤੇ ਕਲਾਬਾਜ਼ੀਆਂ ਮਾਰਦਾ ਉਸ ਦੇ ਹੱਥ ਵਿਚ ਨਹੀਂ ਆਉਂਦਾ।

ਇਸ ਦੀ ਆਵਾਜ਼ ਸਾਡੇ ਕਾਂ ਵਾਂਗ ਨਹੀਂ, ਸਗੋਂ ਇਸ ਤਰ੍ਹਾਂ ਮਿੱਠੀ ਮਿੱਠੀ ਨਿਕਲਦੀ ਹੈ; ਜਿਵੇਂ ਇਹ ਗਾ ਰਿਹਾ ਹੋਵੇ ਜਾਂ ਮਨੁੱਖ ਵਾਂਗ ਹੱਸ ਰਿਹਾ ਹੋਵੇ।



ਹੈ। ਇਸ ਪੰਛੀ ਦਾ ਥਲਵਾਂ ਹਿੱਸਾ ਵੀ ਕਾਲਾ ਹੀ ਹੁੰਦਾ ਹੈ। ਨਰ ਤੇ ਮਾਦਾ ਵਿਚ ਪਛਾਣ ਕਰਨ ਦੀ ਕੋਈ ਖਾਸ ਨਿਸ਼ਾਨੀ ਨਹੀਂ।

ਇਹ ਪੰਛੀ ਬਰਮਾ, ਥਾਈਲੈਂਡ, ਮਲੇਸ਼ੀਆ ਤੇ ਅਫ਼ਰੀਕਾ ਦੇ ਸਮੁੰਦਰੀ ਕੰਢਿਆਂ ਤੇ ਵੀ ਵੇਖਿਆ ਗਿਆ ਹੈ।

ਆਮ ਤੌਰ ਤੇ ਇਹ ਇਕੱਲਾ ਹੀ ਰਹਿੰਦਾ ਹੈ। ਕਾਰਮੋਰੈਂਟ ਵਾਂਗ ਝੁੰਡ ਬਣਾ ਕੇ ਨਹੀਂ ਰਹਿੰਦਾ। ਇਹ ਦੋ ਜਾਂ ਵੱਧ ਤੋਂ ਵੱਧ ਤਿੰਨਾਂ ਦੀ ਗਿਣਤੀ ਵਿਚ ਫਿਰਦਾ ਵਿਖਾਈ ਦੇਵੇਗਾ ਜਦੋਂ ਇਹ ਪਾਣੀ ਵਿਚ ਤਰਦਾ ਹੈ ਤਾਂ ਇਸ ਦਾ ਸਰੀਰ ਪਾਣੀ ਵਿਚ ਬਹੁਤ ਹੱਦ ਤੀਕ ਡੁਬਿਆ ਹੋਇਆ ਹੁੰਦਾ ਹੈ। ਕੇਵਲ ਸੱਪ ਵਾਂਗ ਵਲ ਖਾਂਦੀ ਗਰਦਨ ਤੇ ਸਿਰ ਹੀ ਪਾਣੀ ਤੋਂ ਉਪਰ ਵਿਖਾਈ ਦੇਣਗੇ।

ਜਦੋਂ ਇਸ ਨੂੰ ਸ਼ਿਕਾਰ ਨਜ਼ਰ ਆਉਂਦਾ ਹੈ ਤਾਂ ਇਹ ਪਾਣੀ ਵਿਚ ਡੂੰਘਾ ਗੋਤਾ ਵੀ ਮਾਰਦਾ ਹੈ। ਇਸ ਕੰਮ ਲਈ ਇਸ ਦੇ ਚਪਟੇ ਪੈਰ ਇਸ ਦੀ ਮਦਦ ਕਰਦੇ ਹਨ। ਗ੍ਰੇਬ ਵਾਂਗ ਪਹਿਲਾਂ ਉਪਰ ਨੂੰ ਹੋ ਕੇ ਫਿਰ ਗੋਤਾ ਨਹੀਂ ਮਾਰਦਾ ਸਗੋਂ ਇਕ ਦਮ ਗਰਦਨ ਪਾਣੀ ਵਿਚ ਲਿਜਾ ਕੇ ਥੱਲੇ ਵਲ ਉਤਰ ਜਾਂਦਾ ਹੈ ਤੇ ਆਪਣਾ ਸ਼ਿਕਾਰ ਚੁੰਝ ਵਿਚ ਫੜ ਕੇ ਉਪਰ ਆਉਂਦਾ ਹੈ। ਭਾਵੇਂ ਇਹ ਬਹੁਤਾ ਉੱਚਾ ਨਹੀਂ ਉਡਦਾ ਪਰ ਉਡਣ ਲਗਿਆਂ ਆਪਣੇ ਪਰ ਚੰਗੀ ਤਰ੍ਹਾਂ ਫੜ ਫੜਾਉਂਦਾ ਹੈ ਤੇ ਪੂਛ ਪੱਖੇ ਵਾਂਗ ਚੌੜੀ ਕਰ ਲੈਂਦਾ ਹੈ।

ਜਦੋਂ ਇਹ ਆਪਣਾ ਆਲ੍ਹਣਾ ਬਣਾ ਰਿਹਾ ਹੁੰਦਾ ਹੈ, ਉਸ ਵੇਲੇ ਹੀ ਇਹ ਪੰਛੀ ਆਵਾਜ਼ ਕਢਦਾ ਸੁਣਾਈ ਦਿੰਦਾ ਹੈ, ਅੱਗੇ ਪਿੱਛੇ ਨਹੀਂ। ਇਸ ਦੀ ਆਵਾਜ਼ ਉੱਚੀ ਸੁਰ ਵਿਚ ਚਿਗੀ, ਚਿਗੀ, ਚਿਗੀ ਕਰਕੇ ਨਿਕਲਦੀ ਹੈ। ਜਦੋਂ ਬੋਟ ਚੋਗਾ ਪ੍ਰਾਪਤ ਕਰ ਰਹੇ ਹੁੰਦੇ ਹਨ ਤਾਂ ਬਹੁਤ ਹੀ ਚਿਚਲਾਉਂਦੇ ਹਨ।

ਵੱਖੋ ਵੱਖ ਇਲਾਕਿਆਂ ਵਿਚ ਵੱਖੋ ਵੱਖ ਰੁੱਤੇ ਪਨ-ਡੁੱਬੀ ਅੰਡੇ ਦਿੰਦੀ ਹੈ। ਪੱਛਮੀ ਪਾਕਿਸਤਾਨ ਤੇ ਉੱਤਰੀ ਭਾਰਤ ਵਿਚ ਜੂਨ ਤੋਂ ਦਸੰਬਰ ਵਿਚਕਾਰ, ਦੱਖਣੀ ਭਾਰਤ ਵਿਚ ਨਵੰਬਰ ਤੋਂ ਫਰਵਰੀ ਵਿਚਕਾਰ ਸ੍ਰੀ ਲੰਕਾ ਵਿਚ ਜਨਵਰੀ ਤੋਂ ਮਾਰਚ ਵਿਚਕਾਰ ਅੰਡੇ ਦਿੰਦੀ ਹੈ। ਇਹ ਪੰਛੀ ਆਪਣੇ ਆਲ੍ਹਣੇ ਪਾਣੀ ਦੇ ਨੇੜੇ ਦੇ ਰੁੱਖਾਂ ਤੇ ਬਣਾਉਂਦਾ ਹੈ। ਇਹ ਆਲ੍ਹਣੇ ਆਮ ਕਰ ਕੇ ਕਾਫ਼ੀ ਵੱਡੇ ਵੱਡੇ ਹੁੰਦੇ ਹਨ। ਇਹ ਇਕ ਸਮੇਂ ਤਿੰਨ ਤੋਂ ਛੇ ਅੰਡੇ ਦਿੰਦਾ ਹੈ। ਇਸ ਦੇ ਅੰਡੇ ਜ਼ਰਦੀ ਮਾਇਲ, ਹਰੇ

ਤੇ ਨੀਲੀ ਭਾਹ ਮਾਰਦੇ ਹਨ। ਅੰਡੇ ਦਾ ਆਕਾਰ ਕੋਈ 35 ਮਿਲੀਮੀਟਰ ਹੁੰਦਾ ਹੈ। ਨਰ ਤੇ ਮਾਦਾ ਦੋਵੇਂ ਰਲ ਕੇ ਬੱਚੇ ਕੱਢਦੇ ਹਨ। ਜੇ ਇਕ ਅੰਡਿਆਂ ਤੇ ਬੈਠਾ ਹੋਵੇ ਤਾਂ ਦੂਜਾ ਖੁਰਾਕ ਲਿਆਵੇਗਾ ਤੇ ਆਪਣੇ ਸਾਥੀ ਨੂੰ ਉਥੇ ਬੈਠਿਆਂ ਹੀ ਦਿੰਦਾ ਰਹੇਗਾ। ਜਦੋਂ ਚੂਚੇ ਨਿਕਲਦੇ ਹਨ ਤਾਂ ਉਹ ਬਿਨਾ ਖੰਭਾਂ ਜਾਂ ਵਾਲਾਂ ਦੇ ਅਤੇ ਅੱਖੋਂ ਅੰਨ੍ਹੇ ਹੁੰਦੇ ਹਨ।

ਇਸ ਦੀ ਖੁਰਾਕ ਮੱਛੀਆਂ, ਡੱਡੂ ਤੇ ਹੋਰ ਜਲ-ਜੀਵ ਹਨ।

## ਟਰਨ

ਅਮਰੀਕਾ ਦੇ ਸਮੁੰਦਰਾਂ ਦੇ ਦੱਖਣੀ ਤੱਟਾਂ ਦੇ ਆਸ ਪਾਸ ਰਹਿਣ ਵਾਲਾ ਇਹ ਪੰਛੀ ਆਪਣੇ ਦੇਸ਼ ਵਿਚ ਬੜਾ ਪਸੰਦ ਕੀਤਾ ਜਾਂਦਾ ਹੈ ਇਸ ਨੂੰ ਅਸੀਂ ਸਮੁੰਦਰੀ ਚਿੜੀ ਕਹਿ ਸਕਦੇ ਹਾਂ। ਇਹ ਸਾਰਾ ਸਾਲ ਸਮੁੰਦਰੀ ਕੰਢਿਆਂ ਉਪਰ ਉਡਾਰੀਆਂ ਮਾਰ ਕੇ ਦੋ ਦੋ ਚਾਰ ਦੀ ਗਿਣਤੀ ਵਿਚ ਇਕੱਠੇ ਵਿਖਾਈ ਦੇਣਗੇ।

ਟਰਨਜ਼ ਪੰਛੀਆਂ ਵਿਚੋਂ ਰਾਇਲ ਟਰਨ ਸਭ ਤੋਂ ਆਕਰਸ਼ਕ ਤੇ ਸੁੰਦਰ ਪੰਛੀ ਸਮਝਿਆ ਜਾਂਦਾ ਹੈ। ਚਿੱਟੇ ਖੰਭ ਤੇ ਗੂਹੜੇ ਪੀਲੇ ਰੰਗ ਦੀ ਚੁੰਝ ਇਸ ਦੀ ਖਾਸ ਪਛਾਣ ਹੈ। ਇਸ ਦੇ ਖੰਭਾਂ ਦੇ ਸਿਰੇ ਥੋੜ੍ਹੇ ਥੋੜ੍ਹੇ ਮਿਟਿਆਲੇ ਰੰਗ ਦੇ ਹੁੰਦੇ ਹਨ। ਇਸ ਦੀ ਚੁੰਝ ਅਗੋਂ ਕੰਡੇ ਵਾਂਗ ਤਿੱਖੀ ਹੁੰਦੀ ਹੈ। ਇਸ ਦੇ ਸਿਰ ਦੇ ਵਾਲ ਕਾਲੇ ਹੁੰਦੇ ਹਨ। ਇਸ ਦੀ ਪੂਛ ਦੋ ਫਾੜ ਹੋਈ ਹੋਈ ਦਿਸਦੀ ਹੈ।



ਇਸ ਪੰਛੀ ਦੀਆਂ ਸੱਤ ਕਿਸਮਾਂ ਮਿਲਦੀਆਂ ਹਨ। ਟਰਨ, ਗੱਲ ਦਾ ਨਜ਼ਦੀਕੀ ਰਿਸ਼ਤੇਦਾਰ ਹੈ। ਉਡਦੇ ਉਡਦੇ ਜਦੋਂ ਇਸ ਪੰਛੀ ਨੂੰ ਝੀਲ ਜਾਂ ਸਮੁੰਦਰ ਦੇ ਸਤ੍ਹਾ ਤੇ ਕੋਈ ਮੱਛੀ ਤਰਦੀ ਹੋਈ ਨਜ਼ਰ ਆਉਂਦੀ ਹੈ, ਇਹ ਝੱਟ ਗੋਤਾ-ਉਡਾਰੀ ਮਾਰ ਕੇ ਮੱਛੀ ਨੂੰ ਇਕ ਝਪਟੇ ਨਾਲ ਆਪਣੀ ਚੁੰਝ ਵਿਚ ਫਸਾ ਲੈਂਦਾ ਹੈ। ਮੱਛੀ ਇਸ ਦੀ ਮਨ-ਭਾਉਂਦੀ ਖੁਰਾਕ ਹੈ।

ਜਿਵੇਂ ਕਿ ਉਪਰ ਦਸਿਆ ਗਿਆ ਹੈ, ਟਰਨ ਦਾ ਰਿਸ਼ਤਾ ਨਸਲ ਵਿਚ ਗੱਲ ਨਾਲ ਬੜਾ ਗੂਹੜਾ ਹੈ, ਇਸ ਲਈ ਇਸ ਦਾ ਆਕਾਰ, ਆਪਣੀ ਆਪਣੀ ਕਿਸਮ ਅਨੁਸਾਰ

ਗੱਲ ਨਾਲੋਂ ਕਿਤੇ ਛੋਟਾ ਤੇ ਕਿਤੇ ਵੱਡਾ ਹੁੰਦਾ ਹੈ। ਬਲੈਕ ਟਰਨ ਦੇ ਪਰ ਕਾਲੇ ਤੇ ਸਿਰਿਆਂ ਤੋਂ ਭੂਰੇ ਰੰਗ ਦੇ ਹੁੰਦੇ ਹਨ, ਪਰ ਚੁੰਝ ਉਸ ਦੀ ਵੀ ਪੀਲੀ ਜਾਂ ਸੰਤਰੀ ਰੰਗ ਦੀ ਹੁੰਦੀ ਹੈ : ਉਸ ਦੇ ਸਿਰ ਤੇ ਕਾਲੇ ਵਾਲਾਂ ਦੀ ਟੋਪੀ ਬਣੀ ਹੋਈ ਹੁੰਦੀ ਹੈ।

ਇਹ ਪੰਛੀ ਆਪਣੇ ਅੰਡੇ ਸਮੁੰਦਰ ਜਾਂ ਝੀਲਾਂ ਦੇ ਨੇੜੇ ਤੇੜੇ ਝਾੜੀਆਂ ਵਿਚ ਹੀ ਦਿੰਦੇ ਹਨ। ਨਰ ਤੇ ਮਾਦਾ ਟਰਨ ਵਿਚ ਸ਼ਕਲ ਤੇ ਆਕਾਰ ਵਿਚ ਕੋਈ ਖਾਸ ਫਰਕ ਨਹੀਂ ਹੁੰਦਾ। ਇਹ ਪੰਛੀ ਇਕ ਸਮੇਂ (ਰੁੱਤੇ) ਇਕ ਹੀ ਅੰਡਾ ਦਿੰਦਾ ਹੈ। ਭਾਵੇਂ ਇਹ ਗਿਣਤੀ ਵਿਚ ਥੋੜ੍ਹੇ ਹਨ, ਪਰ ਫਿਰ ਵੀ ਇਹ ਆਪਣੀ ਸੰਖਿਆ ਨੂੰ ਕਾਇਮ ਰਖਦੇ ਹਨ। ਇਸ ਦਾ ਅੰਡਾ ਗੋਲ ਤੇ ਭੂਰੇ ਰੰਗ ਦਾ ਦਾਗਦਾਰ ਜਿਹਾ ਹੁੰਦਾ ਹੈ। ਜਿੰਨਾ ਚਿਰ ਅੰਡਾ ਪੂਰੀ ਤਰ੍ਹਾਂ ਬੱਚੇ ਲਈ ਤਿਆਰ ਨਹੀਂ ਹੋ ਜਾਂਦਾ, ਮਾਦਾ ਪੰਛੀ ਉੱਨਾ ਚਿਰ ਹੀ ਅੰਡੇ ਉਪਰ ਬੈਠਾ ਰਹਿੰਦਾ ਹੈ। ਆਮ ਤੌਰ ਤੇ ਟਰਨ ਨੂੰ ਆਪਣੇ ਅੰਡੇ ਉਪਰ 12 ਦਿਨ ਬੈਠਣਾ ਪੈਂਦਾ ਹੈ। ਇਸ ਸਮੇਂ ਨਰ ਪੰਛੀ ਆਪਣੀ ਸਾਥਣ ਨੂੰ ਉਥੇ ਬੈਠਿਆਂ ਹੀ ਖੁਰਾਕ ਦਿੰਦਾ ਰਹਿੰਦਾ ਹੈ।

ਇਹ ਪੰਛੀ ਲਗਾਤਾਰ 4,000 ਕਿਲੋਮੀਟਰ (ਪੂਰਬੀ ਕੈਨੇਡਾ ਤੋਂ ਦੱਖਣੀ ਅਮ-ਰੀਕਾ ਤਕ) ਉਡ ਸਕਦਾ ਹੈ। ਇਹ ਵੇਖਿਆ ਗਿਆ ਹੈ ਕਿ ਇਸ ਉਡਾਰੀ ਵਿਚ ਇਸ ਪੰਛੀ ਦਾ ਸਿਰਫ਼ ਦੋ ਔਂਸ ਵਜ਼ਨ ਹੀ ਘਟਿਆ ਹੈ।

## ਮੈਗਪਾਈ

ਇਸ ਪੰਛੀ ਨੂੰ ਸਾਡੇ ਦੇਸ਼ ਵਿਚ ਨੀਲ ਕੰਠ ਆਖਿਆ ਜਾਂਦਾ ਹੈ।

ਇਹ ਪੰਛੀ ਉਸ ਕਾਂ-ਪਰਵਾਰ ਵਿਚੋਂ ਹੈ; ਜਿਹੜਾ ਆਮ ਕਰ ਕੇ ਬਰਤਾਨੀਆਂ ਵਿਚ ਵੇਖਿਆ ਜਾਂਦਾ ਹੈ। ਇਸ ਕਾਂ-ਪਰਵਾਰ ਦੀਆਂ ਅੱਠ ਕਿਸਮਾਂ ਹਨ-ਰੇਵਨ, ਕੈਰੀਅਨ ਹੁਡਿਡ ਕੋਰ, ਰੂਕ ਜੈਕਡਾਮਾ, ਜੇਅ, ਮੈਗਪਾਈ ਅਤੇ ਚੁਫ। ਸਾਡੇ ਦੇਸ਼ ਵਿਚ ਮੈਗਪਾਈ ਦੀਆਂ ਕੁਝ ਕਿਸਮਾਂ ਮੌਜੂਦ ਹਨ। ਨੀਲਕੰਠ ਸਾਡੇ ਕਾਂ ਨਾਲੋਂ ਆਕਾਰ ਵਿਚ ਛੋਟਾ ਹੁੰਦਾ ਹੈ, ਪਰ ਉਸ ਦੀ ਪੂਛ ਕੁਝ ਲੰਮੇਰੀ ਹੁੰਦੀ ਹੈ।

ਪੰਛੀਆਂ ਬਾਰੇ ਖੋਜ ਕਰਨ ਵਾਲੇ ਵਿਗਿਆਨੀਆਂ ਦੀ ਰਾਏ ਹੈ ਕਿ ਇਸ ਪਰ-ਵਾਰ ਦੇ ਪੰਛੀ ਸਮੂਹ ਪੰਛੀਆਂ ਨਾਲੋਂ ਚਤੁਰ, ਸਿਆਣੇ ਅਤੇ ਸੂਝਵਾਨ ਹੁੰਦੇ ਹਨ। ਇਨ੍ਹਾਂ ਵਿਚੋਂ ਮੈਗਪਾਈ (ਨੀਲਕੰਠ) ਇਕ ਹੈ। ਇਹ ਪੰਛੀ ਮੈਨਾ ਨਾਲ ਮਿਲਦਾ-



ਜੁਲਦਾ ਹੈ। ਇਸ ਦੀ ਪੂਛ ਕਾਲੇ ਰੰਗ ਦੀ, ਲੰਮੀ ਅਤੇ ਪਰ ਕਾਲੇ ਤੇ ਚਿੱਟੇ ਹੁੰਦੇ ਹਨ।

ਸਤੰਬਰ ਅਕਤੂਬਰ ਦੇ ਮਹੀਨਿਆਂ ਵਿਚ ਇਹ ਪੰਛੀ ਝੁੰਡਾਂ ਵਿਚ ਉਡਦੇ ਵਿਖਾਈ ਦਿੰਦੇ ਹਨ।

ਇਹ ਪੰਛੀ ਉਚੇ ਉਚੇ ਦਰਖਤਾਂ ਜਾਂ ਕੰਡੇਦਾਰ ਝਾੜੀਆਂ ਵਿਚ ਆਪਣੇ ਆਲ੍ਹਣੇ ਬਣਾਉਂਦਾ ਹੈ ਤਾਂ ਜੋ ਇਹ ਆਲ੍ਹਣਾ ਵਧੇਰੇ ਸੁਰਖਿਅਤ ਰਹਿ ਸਕੇ। ਆਲ੍ਹਣਾ ਤੀਲਿਆਂ ਦਾ ਪਰ ਗੋਲਾਈ ਵਿਚ ਬਣਿਆ ਹੁੰਦਾ ਹੈ। ਆਲ੍ਹਣਾ ਨਰ ਤੇ ਮਾਦਾ ਰਲ ਕੇ ਬਣਾਉਂਦੇ ਹਨ। ਬੱਚੇ ਦੀ ਪਾਲਣਾ ਵੀ ਇਹ ਦੋਵੇਂ ਹੀ ਰਲ ਮਿਲ ਕੇ ਕਰਦੇ ਹਨ।

ਅੰਜੀਲ ਵਿਚ ਇਸ ਪੰਛੀ ਨੂੰ ਨਹਿਸ਼ ਪੰਛੀ ਦਸਿਆ ਗਿਆ ਹੈ। ਖਿਆਲ ਕੀਤਾ ਜਾਂਦਾ ਹੈ ਕਿ ਇਹ ਪੰਛੀ ਰੇਵਨ (ਕਾਂ) ਤੇ ਘੁੱਗੀ ਦੇ ਮੇਲ ਨਾਲ ਦੋਗਲੀ ਨਸਲ ਦਾ ਪੰਛੀ ਹੈ। ਈਸਾਈ ਲੋਕ ਇਹ ਵਿਸ਼ਵਾਸ ਕਰਦੇ ਹਨ ਕਿ ਜਦੋਂ ਯਸੂਹ ਮਸੀਹ ਸੂਲੀ ਤੇ ਚੜ੍ਹਨ ਮਗਰੋਂ ਅਕਾਲ ਚਲਾਣਾ ਕਰ ਗਏ ਤਾਂ ਉਨ੍ਹਾਂ ਦੀ ਮਾਤਮ ਪੁਰਸੀ ਲਈ ਤੇ ਸੋਗ ਵਿਚ ਸਾਰੇ ਦੇਵਤੇ, ਮਨੁੱਖ ਤੇ ਪਸ਼ੂ ਪੰਛੀ ਸ਼ਾਮਲ ਹੋਏ। ਪਰ ਨੀਲਕੰਠ ਇਸ ਵਿਚ ਸ਼ਾਮਲ ਨਹੀਂ ਹੋਇਆ। ਇਸ ਲਈ ਇਸ ਨੂੰ ਘਿਰਣਾ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੈ।

ਇਹ ਪੰਛੀ ਬਹੁਤੀ ਉਚਾਈ ਵਿਚ ਉਡਾਰੀ ਨਹੀਂ ਲਾਉਂਦਾ, ਧਰਤੀ ਤੋਂ ਦੋ ਕੁ ਸੌ ਫੁਟ ਦੀ ਉਚਾਈ ਤਕ ਹੀ ਉਡਦਾ ਵਿਖਾਈ ਦਿੰਦਾ ਹੈ।

ਇਸ ਪੰਛੀ ਦੀ ਖੁਰਾਕ ਕੀੜੇ-ਮਕੌੜੇ, ਕੱਚਾ ਮਾਸ ਜਾਂ ਫਲ ਹੈ। ਇਹ ਆਪਣੀ ਖੁਰਾਕ ਦੀ ਭਾਲ ਵਿਚ ਦੂਰ ਦੂਰ ਤਕ ਉਡਾਰੀਆਂ ਮਾਰਦਾ ਹੈ। ਇਸ ਦੀ ਸੁੰਘਣ ਸ਼ਕਤੀ ਅਤੇ ਨਜ਼ਰ ਵੀ ਬਹੁਤ ਤੇਜ਼ ਹੁੰਦੀ ਹੈ। ਆਪਣੇ ਤੋਂ ਤਕੜੇ ਪੰਛੀ ਦੇ ਹਮਲੇ ਨੂੰ ਝਟ ਪਛਾਣ ਕੇ ਦਾਅ ਲਾ ਕੇ ਉੱਡ ਜਾਂਦਾ ਹੈ ਤੇ ਕਲਾਬਾਜ਼ੀਆਂ ਮਾਰਦਾ ਉਸ ਦੇ ਹੱਥ ਵਿਚ ਨਹੀਂ ਆਉਂਦਾ।

ਇਸ ਦੀ ਆਵਾਜ਼ ਸਾਡੇ ਕਾਂ ਵਾਂਗ ਨਹੀਂ, ਸਗੋਂ ਇਸ ਤਰ੍ਹਾਂ ਮਿੱਠੀ ਮਿੱਠੀ ਨਿਕਲਦੀ ਹੈ; ਜਿਵੇਂ ਇਹ ਗਾ ਰਿਹਾ ਹੋਵੇ ਜਾਂ ਮਨੁੱਖ ਵਾਂਗ ਹੱਸ ਰਿਹਾ ਹੋਵੇ।

●

